ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ
ਅੰਮ੍ਰਿਤ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥
ਮਨ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ
ਹਰਿ ਹਰਿ ਨਾਮਿ ਧਿਆਏ ਰਾਮ॥
ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ
ਜਨ ਨਾਨਕ ਨਾਮਿ ਸਮਾਏ ਰਾਮ॥੧॥

# ਰਹਿਤ ਪਿਆਰੀ ਮੁਝ ਕਉ

ਹਰਦੇਵ ਸਿੰਘ ਕਲਸੀ




ਲਾਹੌਰ ਬੁੱਕ ਸ਼ਾਪ
ਲੁਧਿਆਣਾ

# REHET PIARI MUJH KAO

*Religious Book*

*by*

**Hardev Singh Kalsi**
4526, Gali No. 12, Shimlapuri, Ludhiana.
Ph. : 0161-2492713

Edited by:
**INDER PAL SINGH**
*Lecturer Punjabi*
*Govt. College, Karamsar, Ludhiana.*



ਪਹਿਲੀ ਵਾਰ : 2006

ਮੁੱਲ : 150 ਰੁਪਏ

ਟਾਈਪ ਸੈਟਿੰਗ
ਅਤੇ ਛਾਪਕ : ਸੁਨੀਤਾ ਪ੍ਰਿੰਟਿੰਗ ਸਰਵਿਸ
ਫੋਨ : 0161-2307678, 9356043544

ਪ੍ਰਕਾਸ਼ਕ : ਤੇਜਿੰਦਰ ਬੀਰ ਸਿੰਘ
**ਲਾਹੌਰ ਬੁੱਕ ਸ਼ਾਪ**
2 ਲਾਜਪਤ ਮਾਰਕੀਟ, ਨਜ਼ਦੀਕ ਸੋਸਾਇਟੀ ਸਿਨੇਮਾ, ਲੁਧਿਆਣਾ
ਫੋਨ : 0161-2740738, 5540738 (O)
*E-mail : lahorebookshop40@rediffmail.com*

## ਸਮਰਪਣ

ਨਾਮ ਦੇ ਰਸੀਏ, ਰੂਹਾਨੀਅਤ ਦੇ ਪੁੰਜ
ਆਤਮਿਕ ਜੋਤਿ, ਬ੍ਰਹਮ ਬੇਤਾ ਸੰਤ ਬਾਬਾ ਈਸ਼ਰ ਸਿੰਘ
ਜੀ ਕਰਮਸਰ, ਰਾੜਾ ਸਾਹਿਬ ਵਾਲਿਆਂ ਨੂੰ ਜਿਨ੍ਹਾਂ ਦੇ
ਆਸ਼ੀਰਵਾਦ, ਕਿਰਪਾ ਦ੍ਰਿਸ਼ਟੀ ਅਤੇ ਰੂਹਾਨੀਅਤ ਦੇ
ਪ੍ਰਭਾਵ ਸਦਕਾ ਇਹ ਪੁਸਤਕ ਪਾਠਕ ਜਗਤ
ਦੇ ਰੂ-ਬਰੂ ਹੋ ਸਕੀ

# ਤਤਕਰਾ

# ਸਹਿਯੋਗੀ ਸੱਜਣ


ਹਰਵਿੰਦਰ ਸਿੰਘ ਭੰਬਰ

ਸ. ਹਰਵਿੰਦਰ ਸਿੰਘ ਭੰਬਰ ਮੇਰੇ ਬਹੁਤ ਹੀ ਨਜ਼ਦੀਕੀ ਉਨ੍ਹਾਂ ਮਿੱਤਰਾਂ ਵਿਚੋਂ ਹਨ ਜਿਨ੍ਹਾਂ ਦਾ ਮੇਰੇ ਨਾਲ ਪੱਚੀ ਸਾਲਾਂ ਤੋਂ ਉਹ ਰਿਸ਼ਤਾ ਹੈ ਜਿਸ ਬਾਰੇ ਇਹ ਕਥਨ ਸਹੀ ਢੁਕਦਾ ਹੈ (Friendship is a Marriage of two souls.) ਇਨ੍ਹਾਂ ਨੇ 1970 ਤੋਂ **ਮਿਲਿੰਗ ਮਸ਼ੀਨਾਂ** ਦਾ ਕੰਮ ਸ਼ੁਰੂ ਕਰਕੇ ਅੱਜ ਤੱਕ ਪਿੱਛਾ ਮੁੜ ਕੇ ਨਹੀਂ ਵੇਖਿਆ। ਇਨ੍ਹਾਂ ਦੀ ਦਿਨ ਰਾਤ ਦੀ ਮਿਹਨਤ, ਹੌਸਲਾ ਅਤੇ ਬੱਚਿਆਂ ਦੇ ਸਹਿਯੋਗ ਕਰਕੇ ਇਨ੍ਹਾਂ ਦੀਆਂ ਮਿਲਿੰਗ ਮਸ਼ੀਨਾਂ ਬਾਹਰਲੇ ਮੁਲਕਾਂ ਵਿਚ ਵੀ ਜਾਣ ਕਰਕੇ ਇਹ ਅੱਜ ਸਰਕਾਰ ਦੀ (AN ISO 9001-2000 CERTIFIED COMPANY) ਦੇ ਹੇਠ **BHAMBAR ENGINEERS (Regd)** ਹੇਠ ਕੰਮ ਕਰ ਰਹੇ ਹਨ। ਮੈਂ ਇਨ੍ਹਾਂ ਦਾ ਬਹੁਤ ਹੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀ ਪੁਸਤਕ **ਰਹਿਤ ਪਿਆਰੀ ਮੁਝ ਕਉ** ਨੂੰ ਸਪੌਂਨਸਰ ਕਰਕੇ ਆਪਣੀ ਸੱਚੀ ਕਿਰਤ ਵਿਚੋਂ ਦਸਵੰਧ ਕਢਕੇ ਮਾਇਆ ਨੂੰ ਸਫਲ ਕੀਤਾ ਹੈ।

---

**1208, G.T. Road, Dhandari Khurd, Ludhiana - 141 010.**
**Ph. 0161-2510183, Fax : 91-1612510002, Mobile : 98141-95888**
**email : info@hibhambarmillings.com**

ਸ. ਬੇਅੰਤ ਸਿੰਘ ਸੋਹਲ ਮੇਰੇ ਬਹੁਤ ਹੀ ਨਜ਼ਦੀਕੀ ਉਨ੍ਹਾਂ ਮਿੱਤਰਾਂ ਵਿਚੋਂ ਹਨ ਜਿਨ੍ਹਾਂ ਦੇ ਮੇਰੇ ਨਾਲ 24 ਸਾਲਾਂ ਤੋਂ ਪੰਜਾਬ ਐਂਡ ਸਿੰਧ ਬੈਂਕ ਵਿਚ ਇਕੱਠੇ ਕੰਮ ਕਰਨ ਕਰਕੇ ਕਾਫ਼ੀ ਗੂੜ੍ਹੇ ਸੰਬੰਧ ਹਨ। ਆਪ ਇਸ ਸਮੇਂ ਬੈਂਕ ਦੀ ਸਭ ਤੋਂ ਚੰਗੀ ਬਰਾਂਚ ਗਰੀਨ ਫੀਲਡ ਲੁਧਿਆਣਾ ਵਿਖੇ ਮੈਨੇਜ਼ਰ ਦੇ ਤੌਰ ਤੇ ਸੇਵਾ ਨਿਭਾ ਰਹੇ ਹਨ। ਮੈਂ ਇਨ੍ਹਾਂ ਦਾ ਬਹੁਤ ਹੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੀ ਪੁਸਤਕ **ਰਹਿਤ ਪਿਆਰੀ ਮੁਝ ਕਉ** ਨੂੰ ਸਪੌਂਨਸਰ ਕਰਕੇ ਆਪਣੀ ਸੱਚੀ ਕਿਰਤ ਵਿਚੋਂ ਦਸਵੰਧ ਕਢਕੇ ਮਾਇਆ ਨੂੰ ਸਫਲ ਕੀਤਾ ਹੈ।



ਬੇਅੰਤ ਸਿੰਘ ਸੋਹਲ

# ਰਹਿਤ ਦੀ ਮਹਿਕ ਤੇ 'ਕਲਸੀ'

ਹਰਦੇਵ ਸਿੰਘ ਕਲਸੀ ਨੇ ਆਪਣੀ ਪਹਿਲੀ ਪੁਸਤਕ ਦੇ ਨਾਲ ਅਧਿਆਤਮਿਕ ਜਗਤ ਵਿਚ ਪ੍ਰਵੇਸ਼ ਕੀਤਾ ਹੈ, ਜਿਸ ਦਾ ਵਿਸ਼ਾ ਹੈ "ਰਹਿਤ ਪਿਆਰੀ ਮੁਝ ਕਉ"। ਰਹਿਤ ਵਰਗੇ ਵਿਸ਼ੇ ਤੇ ਉਹੀ ਦ੍ਰਿੜ੍ਹਤਾ ਨਾਲ ਗੱਲ ਕਰ ਸਕਦਾ ਹੈ ਜੋ ਆਪ ਰਹਿਤ ਵਿਚ ਪੱਕਾ ਹੋਵੇ, ਆਪ ਦ੍ਰਿੜ੍ਹ ਵਿਸ਼ਵਾਸੀ ਹੋਵੇ, ਤੇ ਸਿੱਖ ਧਰਮ ਦਾ ਪੂਰਨ ਰੂਪ ਵਿਚ ਅਨੁਯਾਈ ਹੋਵੇ। ਕਲਸੀ ਵਿਚ ਇਹ ਗੁਣ ਪੂਰਨ ਭਾਂਤ ਵਿਦਮਾਨ ਹਨ, ਇਸ ਲਈ ਸਹੀ ਅਰਥਾਂ ਵਿਚ ਉਹ ਗੁਰਸਿੱਖ ਹੈ।

ਰਹਿਤ ਮਨੁੱਖ ਦਾ ਬਾਹਰੀ ਸਰੂਪ ਨਿਸ਼ਚਿਤ ਕਰਦੀ ਹੈ। ਰਹਿਤ ਇਕ ਵਰਦੀ ਹੈ, ਜੋ ਉਸ ਧਰਮ ਦੀ ਪ੍ਰਤੀਕ ਅਤੇ ਪ੍ਰਵੇਸ਼ਕਾ ਹੁੰਦੀ ਹੈ। ਰਹਿਤ ਦੀ ਪੂਰਣਤਾ ਉਸ ਧਰਮ ਵਿਚ ਪ੍ਰਪੱਕਤਾ ਦਾ ਚਿੰਨ੍ਹ ਹੈ। ਇਉਂ ਸਿੱਖ ਧਰਮ ਦੀ ਰਹਿਤ ਮਰਯਾਦਾ, ਗੁਰਸਿੱਖ ਹੋਣਾ ਅਤੇ ਸਿੱਖ ਧਰਮ ਦਾ ਅਨੁਯਾਈ ਹੋਣਾ, ਸਿੱਧ ਕਰਦੀ ਹੈ। ਪਰ ਕੇਵਲ ਬਾਹਰੀ ਸਰੂਪ ਦਾ ਰਹਿਤ ਵਿਚ ਹੋਣਾ ਅਸਲ ਗੁਰਸਿੱਖੀ ਨਹੀਂ ਹੈ। ਗੁਰਸਿੱਖ, ਅੰਦਰੋਂ ਗੁਰਬਾਣੀ ਦਾ ਧਾਰਨੀ, ਗੁਰੂ ਗ੍ਰੰਥ ਸਾਹਿਬ ਵਿਚ ਪੂਰਨ ਭਰੋਸਾ, ਸ਼ਰਧਾ ਅਤੇ ਸਤਿਕਾਰ ਰੱਖਣ ਵਾਲਾ ਹੁੰਦਾ ਹੈ। ਉਸ ਅੰਦਰ ਗੁਰੂ ਦੀ ਕੋਈ ਅਨੁਭਵੀ ਜੋਤ ਜਗ ਰਹੀ ਹੁੰਦੀ ਹੈ। ਅਜਿਹਾ ਵਿਅਕਤੀ ਗੁਰਸਿੱਖ ਵੀ ਹੁੰਦਾ ਅਤੇ ਗੁਰਮੁਖ ਵੀ। ਇਸ ਪੱਖ ਤੋਂ ਕਲਸੀ ਅੰਦਰ ਜੋ ਸ਼ਰਧਾ, ਪਿਆਰ, ਸਿਦਕ ਤੇ ਭਾਵਨਾ ਦੀ ਅਨੁਭਵੀ ਜੋਤ ਜਗ ਰਹੀ ਹੈ, ਉਸ ਅਨੁਸਾਰ ਉਹ ਗੁਰਸਿੱਖ ਤੋਂ ਵਧ ਕੇ ਗੁਰਮੁਖ ਵੀ ਹੈ। ਉਸਦੇ ਆਪਣੇ ਅੰਦਰ ਦੀ ਰੌਸ਼ਨੀ ਦਾ ਸਦਕਾ ਹੀ ਉਹ, 'ਗੁਰਬਾਣੀ ਵਿਚ ਗੁਰਮੁਖ ਦਾ ਸੰਕਲਪ' ਤੇ ਗੁਰਮਤਿ ਵਿਚ ਗੁਰਸਿੱਖੀ ਦਾ ਮਹੱਤਵ ਆਦਿ, ਲੇਖਾਂ ਵਿਚ ਇਕ ਨਿਰੋਈ ਸੇਧ ਦੇ ਸਕਿਆ ਹੈ।

ਹਰਦੇਵ ਸਿੰਘ ਕਲਸੀ ਰੇਡੀਓ ਸਟੇਸ਼ਨ ਜਲੰਧਰ ਤੋਂ 'ਗੁਰਬਾਣੀ ਵਿਚਾਰ' ਪ੍ਰੋਗਰਾਮ ਵਿਚ ਲਗਾਤਾਰ ਪੰਦਰਾਂ ਸਾਲ ਤੋਂ ਗੁਰਮਤਿ ਸੰਬੰਧੀ ਲੇਖਾਂ ਦਾ ਪ੍ਰਸਾਰਣ ਕਰਦਾ ਆ ਰਿਹਾ ਹੈ, ਜਿਸ ਕਰਕੇ ਗੁਰਬਾਣੀ ਉਸ ਅੰਦਰ ਸਮੋਈ ਗਈ ਹੈ। ਗੁਰਬਾਣੀ ਵਿਆਖਿਆ ਕਰਦਾ ਕਰਦਾ, ਆਪ ਹੀ ਉਸ ਵਿਚ ਲੀਨ ਹੋ ਗਿਆ ਹੈ। ਹੁਣ ਤਾਂ ਇਉਂ ਲਗਦਾ ਹੈ ਜਿਵੇਂ ਉਸਦਾ ਅੰਗ-ਅੰਗ ਗੁਰਬਾਣੀ ਨਾਲ ਸਿੰਜਿਆ ਗਿਆ ਹੈ। ਗੁਰਬਾਣੀ ਉਸ ਦੇ ਅੰਦਰ ਵਸ ਗਈ ਹੈ। ਇਸੇ ਕਰਕੇ ਗੁਰਬਾਣੀ ਉਸ ਦੇ ਅੰਦਰੋਂ ਆਪ ਮੁਹਾਰੇ ਫੁੱਟ-ਫੁੱਟ ਨਿਕਲਦੀ ਹੈ। ਕਈ ਵਾਰ ਤਾਂ ਇੰਞ ਪ੍ਰਤੀਤ ਹੁੰਦਾ ਹੈ ਜਿਵੇਂ ਉਹ ਗੁਰਬਾਣੀ ਦੇ ਸਾਗਰ ਵਿਚ ਤੈਰ ਰਿਹਾ ਹੋਵੇ, ਇਕ ਵਿਲੱਖਣ ਰੰਗ ਵਿਚ, ਇਕ ਵਿਲੱਖਣ ਰਸ ਵਿਚ ਤੇ ਇਕ ਵਿਲੱਖਣ ਅਨੁਭਵ ਵਿਚ।

ਅੰਮ੍ਰਿਤ ਅਤੇ ਰਹਿਤ ਦਾ ਵਿਸ਼ਾ ਹੀ ਕਿਉਂ ਉੱਭਰ ਕੇ ਉਸਦੀ ਕਲਮ ਹੇਠ

ਆਇਆ, ਜਿਵੇਂ 'ਅੰਮ੍ਰਿਤ ਛਕਾਉਣ ਦੇ ਪਰਿਪੇਖ ਵਿਚ', 'ਅੰਮ੍ਰਿਤ ਤਿਆਰ ਕਰਨ ਦੀ ਵਿਧੀ', 'ਅੰਮ੍ਰਿਤ ਪੀਵਹੁ ਸਦਾ ਚਿਰ ਜੀਵਹੁ', 'ਪੰਜ ਪਿਆਰੇ', 'ਪੰਜ ਕਕਾਰ ਤੇ ਰਹਿਤ ਮਰਯਾਦਾ', 'ਰਹਿਤ ਪਿਆਰੀ ਮੁਝ ਕਉ', 'ਰਹਿਤ ਬਿਨਾ ਨਹਿ ਸਿਖ ਅਖਾਵੈ' ਅਤੇ 'ਸਿੱਖੀ ਤੋਂ ਪਤਿਤ ਹੋ ਰਹੀ ਨੌਜਵਾਨ ਪੀੜ੍ਹੀ' ਆਦਿ। ਅਸਲ ਗੱਲ ਇਹ ਹੈ ਕਿ ਅੰਮ੍ਰਿਤ ਉਸ ਦੇ ਲੂੰ-ਲੂੰ ਵਿਚ ਰਚਿਆ ਹੋਇਆ ਹੈ। ਉਹ ਕੇਵਲ ਨਾਂ ਦਾ ਅਮ੍ਰਿਤਧਾਰੀ ਨਹੀਂ ਸਗੋਂ ਪੂਰਨ ਰੂਪ ਵਿਚ ਪੱਕਾ ਰਹਿਤੀਆ ਹੈ। ਗੁਰੂ ਦੀ ਰਹਿਤ ਹੀ ਉਸਦਾ ਸੰਕਲਪ ਹੈ, ਉਸ ਦਾ ਨਿਸ਼ਾਨਾ ਹੈ ਤੇ ਉਸਦੀ ਜੀਵਨ-ਧਾਰਾ ਹੈ। ਉਸ ਦਾ ਹਰ ਸਾਹ ਰਹਿਤ ਮਰਯਾਦਾ ਅੰਦਰ ਹੀ ਚਲਦਾ ਹੈ। ਉਹ ਇਸ ਗੱਲ ਦਾ ਪੂਰਨ ਰੂਪ ਵਿਚ ਧਾਰਨੀ ਹੈ ਕਿ ਜੋ ਰਹਿਤ ਵਿਚ ਪੱਕਾ ਹੈ, ਉਸਦੇ ਅੰਦਰ ਹੀ ਸਿੱਖੀ ਦਾ ਪ੍ਰਵੇਸ਼ ਹੁੰਦਾ ਹੈ। ਬਾਹਰ ਦੀ ਸਿੱਖੀ ਅੰਦਰ ਦੀ ਸਿੱਖੀ ਨੂੰ ਉਤੇਜਿਤ ਤੇ ਪ੍ਰਫੁੱਲਤ ਕਰਦੀ ਹੈ। ਇਸੇ ਦ੍ਰਿੜ੍ਹਤਾ ਲਈ ਹੀ ਤਾਂ ਕਲਗੀਧਰ ਪਾਤਸ਼ਾਹ ਨੇ ਆਵਾਜ਼-ਏ-ਬੁਲੰਦ ਵਿਚ ਕਿਹਾ ਸੀ ਕਿ **ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ॥** ਇਸੇ ਸੰਦੇਸ਼ ਨੂੰ ਹਰ ਘਰ ਵਿਚ ਪਹੁੰਚਾਉਣ ਲਈ ਹੀ ਕਲਸੀ ਨੇ ਬੀੜਾ ਚੁੱਕਿਆ ਹੈ ਤੇ ਰਹਿਤ ਦੀ ਮਹਾਨਤਾ ਨੂੰ ਦ੍ਰਿੜ੍ਹ ਕਰਵਾਉਣ ਲਈ, ਏਨੇ ਲੇਖਾਂ ਨੂੰ ਕਲਮ ਦੀ ਨੋਕ ਹੇਠ ਲਿਆਂਦਾ ਹੈ।

**ਰਹਿਤ ਪਿਆਰੀ ਮੁਝ ਕਉ** ਲੇਖ, ਜੋ ਇਸ ਪੁਸਤਕ ਦਾ ਧੁਰਾ ਹੈ ਅਤੇ ਬੜਾ ਵਿਸਤ੍ਰਿਤ ਹੈ ਵਿਚ ਉਸਨੇ ਰਹਿਤ ਬਾਰੇ ਸੰਪੂਰਣ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਹੈ। ਕਲਸੀ ਨੇ ਸਾਰੇ ਰਹਿਤਨਾਮਿਆਂ ਨੂੰ ਘੋਖਿਆ ਹੈ ਤੇ ਉਨ੍ਹਾਂ ਦੇ ਆਧਾਰ ਤੇ ਗੁਰਸਿੱਖੀ ਦੀ ਰਹਿਤ ਨੂੰ ਉਜਾਗਰ ਕਰਨ ਦਾ ਯੋਗ ਉਪਰਾਲਾ ਕੀਤਾ ਹੈ। ਇਸ ਤੋਂ ਉਪਰੰਤ ਗੁਰੂ ਸਾਹਿਬ ਦੇ 52 ਕਵੀਆਂ ਦੀਆਂ ਰਚਨਾਵਾਂ ਵਿਚੋਂ ਰਹਿਤ ਸੰਬੰਧੀ ਕੀਮਤੀ ਵਿਚਾਰ ਇਕੱਤਰ ਕੀਤੇ ਹਨ। ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਤ ਗੁਰਬਚਨ ਸਿੰਘ ਭਿੰਡਰਾਂ ਵਾਲੇ ਤੇ ਸਰਬ ਲੋਹ ਗ੍ਰੰਥ, ਗਿਆਨੀ ਗਿਆਨ ਸਿੰਘ ਸਿੰਘ ਸਾਹਿਬ, ਜੋਗਿੰਦਰ ਸਿੰਘ ਮੋਨੀ ਅਤੇ ਭਾਈ ਕਾਹਨ ਸਿੰਘ ਨਾਭਾ ਆਦਿ ਦੇ ਗ੍ਰੰਥਾਂ ਵਿਚੋਂ ਰਹਿਤ ਮਰਯਾਦਾ ਸੰਬੰਧੀ ਗਿਆਨ ਇਕੱਠਾ ਕਰਕੇ, ਇਸ ਲੇਖ ਵਿਚ ਸਮੋਇਆ ਹੈ। ਇਉਂ ਇਹ ਲੇਖ ਰਹਿਤ-ਸੰਬੰਧੀ ਗਿਆਨ ਦਾ ਅਨਮੋਲ ਖਜ਼ਾਨਾ ਬਣ ਗਿਆ ਹੈ। ਇਸ ਪੁਸਤਕ ਦਾ ਨਾਮ ਇਸੇ ਲੇਖ ਤੇ ਅਧਾਰਿਤ ਹੋਣਾ, ਪੂਰਨ ਰੂਪ ਵਿਚ ਜਾਇਜ਼ ਹੈ।

ਕਲਸੀ ਦੇ ਦੋ ਲੇਖ ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ ਉਹ ਹਨ, ਖ਼ਾਲਸੇ ਦਾ ਗੌਰਵਮਈ ਇਤਿਹਾਸ ਅਤੇ 'ਕਲਗੀਧਰ ਦੇ ਸਚਿਆਰ ਸਿੱਖ'। ਗੌਰਵਮਈ ਇਤਿਹਾਸ ਵਿਚ ਜਿੱਥੇ ਉਸਨੇ ਗੁਰੂ ਨਾਨਕ ਪਾਤਸ਼ਾਹ ਤੋਂ ਲੈ ਕੇ, ਦਸ ਗੁਰੂ ਸਾਹਿਬਾਨ ਦੀ ਨਿਰੰਜਨੀ ਜੋਤ ਦੇ, ਪਰਉਪਕਾਰਾਂ ਦਾ ਵਰਣਨ ਕਰਦਿਆਂ, ਸਾਰੇ ਸਿੱਖ ਜਗਤ ਨੂੰ ਗੁਰੂ ਪਾਤਸ਼ਾਹ ਦੀ

ਮਹਾਨਤਾ ਦਾ ਬੋਧ ਕਰਵਾਇਆ ਹੈ ਉਥੇ ਕਲਗੀਧਰ ਦੇ ਸਚਿਆਰ ਸਿੱਖਾਂ ਵਿਚ ਗੁਰੂ ਦਸਮੇਸ਼ ਜੀ ਦੇ ਹਿੰਦੂ, ਸਿੱਖ, ਮੁਸਲਮਾਨ ਆਦਿ ਮਹਾਨ ਸੇਵਕਾਂ ਦਾ ਜ਼ਿਕਰ ਕਰਦਿਆਂ, ਇਕ ਕੋਸ਼ ਹੀ ਬਣਾ ਧਰਿਆ ਹੈ, ਜੋ ਉਸਦੀ ਵਿਸ਼ਾਲ ਸੋਚ ਤੇ ਪ੍ਰਤਿਭਾ ਦਾ ਸੂਚਕ ਹੈ।

ਕਲਸੀ ਨੇ ਗੁਰਬਾਣੀ ਦੇ ਸ਼ੁਧ ਉਚਾਰਣ ਵੱਲ ਵੀ ਧਿਆਨ ਦੁਆਇਆ ਹੈ। ਅਸੀਂ ਬੇ-ਧਿਆਨੇ ਜਾਂ ਅਗਿਆਨਤਾ ਕਾਰਨ ਬਹੁਤ ਸਾਰੀ ਬਾਣੀ ਗਲਤ ਹੀ ਪੜ੍ਹੀ ਜਾਂਦੇ ਹਾਂ। ਕਲਸੀ ਨੇ ਬੜੀ ਦ੍ਰਿੜ੍ਹਤਾ ਨਾਲ, ਦੂਰਦਰਸ਼ਨ ਵਾਲਿਆਂ, ਗੁਰਦੁਆਰੇ ਦੇ ਪਾਠੀਆਂ ਅਤੇ ਸ਼੍ਰੋਮਣੀ ਕਮੇਟੀ ਨੂੰ, ਦੱਸਿਆ ਹੈ ਕਿ ਉਹ ਕਿੰਨਾ ਗਲਤ ਪੜ੍ਹਦੇ ਅਤੇ ਲਿਖਦੇ ਹਨ। ਕਲਸੀ ਨੇ ਉਨ੍ਹਾਂ ਸ਼ਬਦਾਂ ਨੂੰ ਸ਼ੁਧ ਰੂਪ ਵਿਚ ਪੜ੍ਹਨਾ, ਲਿਖਣਾ ਵੀ ਸਮਝਾਇਆ ਹੈ ਜਿਵੇਂ "ਬਾਣੀ ਬਿਰਲਉ ਬੀਚਾਰਸੀ" ਵਾਲੇ ਲੇਖ ਵਿਚ ਉਸਨੇ ਬਾਖ਼ੂਬੀ ਕਿਹਾ ਹੈ ਕਿ ਸ਼ੁਧ ਸ਼ਬਦ 'ਮਿਹਰਾਮਤਿ' ਹੈ, 'ਮਹਿ ਰਾਮਤ' ਨਹੀਂ, 'ਤੇਰਾ ਭਾਣਾ' ਗਲਤ ਹੈ, ਜਿਸਦਾ ਸ਼ੁਧ ਰੂਪ 'ਤੇਰਾ ਕੀਆ' ਹੈ। ਏਸੇ ਤਰ੍ਹਾਂ ਸੁਖਮਨੀ ਸਾਹਿਬ ਦਾ ਸ਼ੁਧ ਸ਼ਬਦ 'ਬੰਧੁਨ' ਹੈ 'ਬੰਧੁ ਨ' ਨਹੀਂ ਹੈ। ਇਵੇਂ ਹੋਰ ਵੀ ਕਈ ਸ਼ਬਦ ਅਸੀਂ ਲੈਅ ਤਾਲ ਕਰਕੇ ਵੀ ਗਲਤ ਪੜ੍ਹਦੇ ਹਾਂ ਜਿਵੇਂ ਸ਼ੁਧ ਸ਼ਬਦ 'ਮੈਨੂੰ ਜੋਗੁ ਕੀਤੋ ਈ" ਹੈ ਪਰ ਅਸੀਂ, "ਮੈਨੋ ਜੋਗੁ ਕੀਤੋਈ" ਹੀ ਪੜ੍ਹੀ-ਜਾਂਦੇ ਹਾਂ। ਚੰਗਾ ਹੁੰਦਾ ਜੇ ਕਲਸੀ ਹੋਰ ਵੀ ਪੰਜ-ਸੱਤ ਸ਼ੁਧੀਆਂ ਕਰਵਾ ਦਿੰਦਾ। ਗੁਰਬਾਣੀ ਦੀ ਸ਼ੁੱਧਤਾ ਵੱਲ ਜਿੰਨਾ ਧਿਆਨ ਦਿੱਤਾ ਜਾਵੇ, ਉਨ੍ਹਾਂ ਹੀ ਥੋੜ੍ਹਾ ਹੈ। ਇਸ਼ ਸ਼ੁੱਧਤਾ ਵਲ ਧਿਆਨ ਦੁਆ ਕੇ ਕਲਸੀ ਨੇ ਸਚਮੁਚ ਹੀ 'ਪਰਉਪਕਾਰ' ਦਾ ਕਾਰਜ ਕੀਤਾ ਹੈ, ਜਿਸਦੀ ਸ਼ਲਾਘਾ ਕਰਨੀ ਬਣਦੀ ਹੈ।

ਹਰਦੇਵ ਸਿੰਘ ਕਲਸੀ ਦੀ ਇਸ ਪੁਸਤਕ ਰਾਹੀਂ ਇਕ ਹੋਰ ਵੀ ਵਿਲੱਖਣ ਦੇਣ ਹੈ। ਉਹ ਹੈ, ਸਿੱਖ ਧਰਮ ਵਿਚ ਹੁੰਦੀਆਂ ਬੇਨਿਯਮੀਆਂ ਜਾਂ ਆਈਆਂ ਕਮੀਆਂ ਦੇ ਬਖ਼ੀਏ ਉਧੇੜਨੇ। ਉਹ ਸਿੱਖ ਧਰਮ ਦੇ ਉਪਾਸ਼ਕਾਂ ਵਿਚ ਆਈਆਂ ਗਿਰਾਵਟਾਂ ਦਾ ਬੇਦਰੇਗੀ ਨਾਲ ਵਰਣਨ ਕਰਦਾ ਹੋਇਆ, ਉਨ੍ਹਾਂ ਗਿਰਾਵਟਾਂ ਦਾ ਖੰਡਨ ਕਰਦਾ ਹੈ। ਉਹ ਗੁਰਸਿੱਖੀ ਦਾ ਮਹੱਤਵ ਦਸਦਿਆਂ, ਗੁਰਦੁਆਰਿਆਂ ਵਿਚ ਹੋ ਰਹੀਆਂ ਕਰਤੂਤਾਂ ਨੂੰ ਨੰਗੇ ਚਿੱਟੇ ਸ਼ਬਦਾਂ ਵਿਚ ਪ੍ਰਗਟ ਕਰਦਾ ਹੈ :

> ਅੱਜ ਗੁਰਦੁਆਰਿਆਂ ਵਿਚ ਕੀ ਕੁਝ ਹੋ ਰਿਹਾ ਹੈ। ਤਕਰੀਬਨ 75% ਗੁਰਦੁਆਰਿਆਂ ਵਿਚ ਪ੍ਰਬੰਧਕਾਂ ਦੇ ਵਿਚਾਰ ਨਹੀਂ ਮਿਲਦੇ.... ਆਪਸ ਵਿਚ ਗਾਲੀ-ਗਲੋਚ ਤੱਕ ਨੌਬਤ ਪਹੁੰਚ ਜਾਂਦੀ ਹੈ। ਉਸ ਵਕਤ ਬਾਣੀ ਨੂੰ ਭੁੱਲ ਕੇ ਗੁੱਥਮ-ਗੁੱਥਾ ਵੀ ਹੋ ਜਾਂਦੇ ਨੇ।..... ਸੰਗਤਾਂ ਵਲੋਂ ਗੁਰਦੁਆਰੇ ਦੀ ਬਿਲਡਿੰਗ ਅਤੇ ਗੁਰੂ ਕੇ ਲੰਗਰਾਂ ਲਈ ਦਿੱਤੀ ਮਾਇਆ ਨੂੰ ਖਾਣ ਤੋਂ ਸੰਕੋਚ ਨਹੀਂ ਕਰਦੇ...।
>
> *(ਗੁਰਮਤਿ ਵਿਚ ਗੁਰਸਿੱਖੀ ਦਾ ਮਹੱਤਵ)*

ਕਹਿਣ ਨੂੰ ਤਾਂ ਅਸੀਂ ਪੱਕੇ ਸਿੱਖ ਹਾਂ.... ਵੱਡੇ-ਵੱਡੇ ਹੋਟਲਾਂ ਵਿਚ ਕੈਬਰੇ ਡਾਂਸ ਵੇਖਣ ਦੇ ਨਾਲ-ਨਾਲ, ਖਾਣ-ਪੀਣ (ਮੀਟ-ਸ਼ਰਾਬ) ਦਾ ਪ੍ਰੋਗਰਾਮ ਚਲਦਾ ਰਹਿੰਦਾ ਹੈ। ਉਸ ਸਮੇਂ ਅਸੀਂ ਕਲਜੁਗ ਦੇ ਪ੍ਰਭਾਵ ਹੇਠ ਆਏ ਹੋਏ.... ਗੁਰਸਿੱਖੀ ਸਾਡੇ ਨੇੜੇ ਤੇੜੇ ਵੀ ਨਹੀਂ।

*(ਰਹਿਤ ਬਿਨਾ ਨਹਿ ਸਿਖ ਅਖਾਵੇ)*

ਅੱਜ ਦਾ ਨੌਜਵਾਨ ਪੱਛਮੀ ਸਭਿਅਤਾ ਦੇ ਅਸਰ ਹੇਠ ਆ ਕੇ ਆਪਣੇ ਆਪ ਨੂੰ ਭੁੱਲ ਕੇ ਆਪਣੇ ਅਸਲੀ ਸਭਿਆਚਾਰ ਤੋਂ ਕਾਫੀ ਪਰ੍ਹੇ ਚਲਾ ਗਿਆ ਹੈ।... ਜੋ ਵਿਸ਼ੇ ਵਿਕਾਰਾਂ ਦੀ ਗੱਲ ਸਾਡੇ ਬਜ਼ੁਰਗਾਂ ਅਤੇ ਸਾਡੀਆਂ ਮਾਵਾਂ ਰਾਹੀਂ ਗੁਪਤ ਰੱਖੀ ਜਾਂਦੀ ਸੀ ਅੱਜ ਉਹ ਸ਼ਰੇਆਮ ਬਲਾਤਕਾਰਾਂ ਦੇ ਰੂਪ ਵਿਚ ਉਜਾਗਰ ਹੋ ਚੁੱਕੀ ਹੈ।.... ਹਰ ਸਾਲ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਤੋਂ ਹੋਣ ਵਾਲੀ ਆਮਦਨ ਸਰਕਾਰ ਦੇ ਖ਼ਜ਼ਾਨਿਆਂ ਵਿਚ ਜਾਂਦੀ ਹੈ, ਇਸ ਲਈ ਸਰਕਾਰ ਨੂੰ ਦੇਸ਼ ਦੀ ਨੌਜਵਾਨ ਪੀੜ੍ਹੀ ਦੀ ਕੋਈ ਪ੍ਰਵਾਹ ਨਹੀਂ.....ਸਿੱਖੀ ਨੂੰ ਪਤਿਤ ਕਰਨ ਲਈ ਅੱਜ ਸਾਡਾ ਸਮਾਜ ਵੀ ਕਾਫ਼ੀ ਹੱਦ ਤੱਕ ਜ਼ਿੰਮੇਵਾਰ ਹੈ..... ਇਹ ਬੀਬੀਆਂ ਆਪਣੀਆਂ ਅੱਖਾਂ ਦੇ ਭਰਵੱਟਿਆਂ ਨੂੰ ਕਟਵਾ ਕੇ ਸੈੱਟ ਕਰਾਉਣ ਤੋਂ ਵੀ ਗੁਰੇਜ਼ ਨਹੀਂ ਕਰਦੀਆਂ।

*(ਸਿੱਖੀ ਤੋਂ ਪਤਿਤ ਹੋ ਰਹੀ ਨੌਜਵਾਨ ਪੀੜ੍ਹੀ)*

ਗੱਲ ਕੀ, ਹਰਦੇਵ ਸਿੰਘ ਕਲਸੀ ਨੇ ਸਿੱਖ ਧਰਮ ਵਿਚ ਜਿੱਥੇ-ਜਿੱਥੇ ਵੀ ਗਿਰਾਵਟਾਂ ਜਾਂ ਕਮੀਆਂ ਦੇਖੀਆਂ, ਉਨ੍ਹਾਂ ਨੂੰ ਬੜੀ ਦਲੇਰੀ ਨਾਲ ਪ੍ਰਗਟਾਇਆ ਹੈ, ਚਾਹੇ ਉਹ ਸਮਾਜ ਹੈ, ਚਾਹੇ ਸਰਕਾਰ ਹੈ, ਚਾਹੇ ਗੁਰਦੁਆਰਿਆਂ ਦੇ ਪ੍ਰਬੰਧਕ ਹਨ, ਚਾਹੇ ਰਾਗੀ, ਪਾਠੀ ਤੇ ਸੇਵਾਦਾਰ ਹਨ, ਚਾਹੇ ਨੌਜਵਾਨ ਪੀੜ੍ਹੀ ਹੈ, ਚਾਹੇ ਫੈਸ਼ਨ ਕਰਦੀਆਂ ਬੀਬੀਆਂ ਹਨ। ਇਹ ਸਾਰਾ ਕੁਝ ਮਿਲਕੇ ਸਿੱਖੀ ਵਿਚ, ਕੋਹੜ ਰੂਪ ਧਾਰਨ ਕਰਦਾ ਹੈ। ਕਲਸੀ ਦੀ ਖ਼ੂਬੀ ਇਹ ਹੈ ਕਿ ਉਸਨੇ ਗੁਰਬਾਣੀ ਦਾ ਆਸਰਾ ਲੈ ਕੇ, ਇਸ ਕੋਹੜ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ। ਉਸਦੇ ਸ਼ਬਦ ਦਿਲ ਤੇ ਅਸਰ ਕਰਦੇ ਹਨ, ਸੰਭਵ ਹੈ ਕਿ ਇਹ ਸ਼ਬਦ ਕਿਸੇ ਦਾ ਸੁਧਾਰ ਕਰ ਸਕਣ। ਮੇਰੇ ਵਿਚਾਰਾਂ ਅਨੁਸਾਰ ਜੇਕਰ ਇਕ ਵਿਅਕਤੀ ਵੀ ਸੁਧਰ ਜਾਵੇ ਤਾਂ ਕਲਸੀ ਦੀ ਲਿਖਤ ਦਾ ਮੁੱਲ ਪੂਰਾ ਹੋ ਜਾਂਦਾ ਹੈ, ਪਰ ਉਸਦੀ ਲਿਖਤ ਵਿਚ ਏਨੀ ਸਮਰੱਥਾ ਹੈ ਕਿ ਉਹ ਅਨੇਕਾਂ ਵਿਅਕਤੀਆਂ ਦਾ ਸੁਧਾਰ ਕਰੇਗੀ- ਇਹ ਮੇਰਾ ਵਿਸ਼ਵਾਸ਼ ਹੈ।

ਆਸ ਕਰਦਾ ਹਾਂ ਕਿ ਹਰਦੇਵ ਸਿੰਘ ਕਲਸੀ ਦੀਆਂ ਅਗਲੇਰੀਆਂ ਰਚਨਾਵਾਂ, ਇਸ ਰਚਨਾ ਤੋਂ ਅਗਲੇਰੇ ਕਦਮ ਸਾਬਿਤ ਹੋਣਗੀਆਂ।

-ਗੁਰਚਰਨ ਸਿੰਘ ਸੇਕ (ਡਾ.)

# ਕੁੱਜੇ ਵਿਚ ਸਮੁੰਦਰ

ਧਰਮ ਅਤੇ ਮਨੁੱਖ ਦਾ ਰਿਸ਼ਤਾ ਸਦੀਵੀ ਪਰ ਦ੍ਵੰਦਾਤਮਕ ਹੈ। ਸਦੀਵਤਾ ਦਾ ਕਾਰਨ ਮਨੁੱਖਤਾ ਹੈ, ਸਰੀਰ ਨਹੀਂ ਅਤੇ ਦ੍ਵੰਦਾਤਮਕਤਾ ਧਰਮ ਦੀ ਹੋਂਦ ਬਾਰੇ ਇਨਸਾਨੀ ਬਿਰਤੀ ਕਾਰਨ ਹੈ। ਇਸ ਨੁਕਤੇ ਤੋਂ ਮਨੁੱਖਤਾ ਦੋ ਪਾੜਿਆਂ ਵਿਚ ਵੰਡੀ ਜਾਂਦੀ ਹੈ। ਇਕ ਹਿੱਸਾ ਉਹਨਾਂ ਦਾ ਜੋ ਧਰਮ ਦੀ ਹੋਂਦ ਨੂੰ ਸਵੀਕਾਰਦੇ ਹਨ ਅਤੇ ਦੂਜਾ ਹਿੱਸਾ ਉਹਨਾਂ ਦਾ ਜੋ ਧਰਮ ਨੂੰ ਨਹੀਂ ਮੰਨਦੇ, ਪਰ ਅਜਿਹੀ ਸੋਚ ਸੰਸਾਰਕ, ਭੌਤਿਕ ਜਾਂ ਸੰਪਰਦਾਇਕ ਵਿਚਾਰਧਾਰਾ ਦਾ ਨਤੀਜਾ ਹੈ ਕਿਉਂਕਿ ਧਰਮ ਦੀ ਪਰਿਭਾਸ਼ਾ ਇਹਨਾਂ ਵਿਲੱਖਣਤਾਵਾਂ ਨੂੰ ਪੂਰੀ ਤਰ੍ਹਾਂ ਉਜਾਗਰ ਕਰ ਦਿੰਦੀ ਹੈ। ਗੁਰੂ ਸਾਹਿਬ ਫੁਰਮਾਨ ਕਰਦੇ ਹਨ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥**
**ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ॥**

*(ਸੋਹਿਲਾ)*

ਇਸ ਆਦਿ ਆਰਤੀ ਨੂੰ ਸਜਾਉਣ ਵਾਲੀ ਸ੍ਰਿਸ਼ਟੀ ਦਾ ਸਾਰਾ ਪਸਾਰਾ ਸੁਤੇ ਸਿੱਧ ਹੀ ਧਰਮ ਨੂੰ ਪਰਿਭਾਸ਼ਿਤ ਕਰ ਦਿੰਦਾ ਹੈ। ਕੁਦਰਤ ਦੇ ਸਾਰੇ ਅੰਸ਼ ਧਰਮ ਵਿਚ ਹਨ। ਤਾਰੇ ਕਦੇ ਧਰੂ ਦੁਆਲੇ ਨਹੀਂ ਘੁੰਮਦੇ, ਸੂਰਜ ਕਦੇ ਪੱਛਮ ਵਿਚੋਂ ਚੜ੍ਹਨ ਦੀ ਬਾਤ ਨਹੀਂ ਪਾਉਂਦਾ, ਕੰਨ ਕਦੇ ਇਹ ਨਹੀਂ ਕਹਿੰਦਾ ਕਿ ਮੈਂ ਵੇਖਣਾ ਹੈ ਅਤੇ ਅੱਖ ਕਦੇ ਸੁਣਨ ਜਾਂ ਮੂੰਹ ਕਦੇ ਵੇਖਣ ਦੀ ਜ਼ਿੱਦ ਨਹੀਂ ਕਰਦਾ। ਇਹ ਸਾਰੇ ਹੀ ਅਨੁਸ਼ਾਸਨ ਵਿਚ ਰਹਿ ਕੇ ਆਪਣੇ ਫਰਜ਼ ਨਿਭਾਉਂਦੇ ਹਨ, ਇਹੋ ਧਰਮ ਹੈ। ਪਰਮਾਤਮਾ ਦੇ ਭਾਣੇ ਨੂੰ ਮੰਨਣਾ ਅਤੇ ਉਸਨੇ ਜਿਸ ਕੰਮ ਲਾਇਆ ਹੈ ਨੂੰ ਆਪਣੀ ਸਮਰੱਥਾ ਅਨੁਸਾਰ ਪੂਰਾ ਕਰਨਾ ਹੀ ਧਰਮ ਦੀ ਸੱਚੀ ਪਰਿਭਾਸ਼ਾ ਹੈ। ਅਰਦਾਸ ਦਾ ਸੰਕਲਪ ਵੀ ਧਰਮ ਦੇ ਇਸੇ ਪੱਖ ਨੂੰ ਪ੍ਰਤੀਬਿੰਬਿਤ ਕਰਦਾ ਹੈ। ਵਾਲਟੇਅਰ ਦੇ ਸ਼ਬਦਾਂ 'ਚ :

A true prayer lies not in asking for the
violation of natural law, but in the
acceptance of natural law as the unchangeable
will of God.

ਪਰਮਾਤਮਾ ਤਾਂ ਇਨਸਾਨ ਦੀ ਹੁਕਮ ਮੰਨਣ ਦੀ ਸਮਰਥਾ ਦੀ ਹੀ ਪਰਖ ਕਰਦਾ ਹੈ, ਉਸਦਾ ਇਮਤਿਹਾਨ ਲੈਂਦਾ ਹੈ। ਇਸ ਤਰ੍ਹਾਂ ਧਰਮ ਉਹ ਅਨੁਸ਼ਾਸ਼ਨ ਹੈ, ਜਿਸ ਦੇ ਵਿਚ ਵਿਚਰਦਿਆਂ ਕੋਈ ਇਨਸਾਨ, ਕੁਦਰਤ ਦੇ ਕਾਦਰ ਦੇ ਸਾਹਵੇਂ ਨਤਮਸਤਕ ਹੋ ਕੇ ਉਸਦੇ

ਹੁਕਮ ਦੀ ਪਾਲਣਾ ਲਈ ਵਚਨਬੱਧ ਹੈ। ਧਰਮ ਉਹ ਸੰਸਥਾ ਹੈ ਜੋ ਇਨਸਾਨੀਅਤ ਦਾ ਪਾਠ ਪੜ੍ਹਾਉਂਦੀ ਹੈ। ਪਹਿਲੇ ਪਾਤਸ਼ਾਹ ਫੁਰਮਾਨ ਕਰਦੇ ਹਨ :

**ਏਕੋ ਧਰਮੁ ਦ੍ਰਿੜੈ ਸਚੁ ਕੋਈ॥**
**ਗੁਰਮਤਿ ਪੂਰਾ ਜੁਗਿ ਜੁਗਿ ਹੋਈ॥** *(ਗੁ. ਗ੍ਰੰ. ਸਾਹਿਬ. ਪੰਨਾ-੧੧੮੮)*

ਧਰਮ ਦੀ ਅਜਿਹੀ ਪਰਿਭਾਸ਼ਾ ਨਾਲ ਸੰਬੰਧਿਤ ਕੁਝ ਵਿਕੋਲਿਤਰੇ ਵਿਸ਼ਿਆਂ ਨੂੰ ਸ. ਹਰਦੇਵ ਸਿੰਘ ਕਲਸੀ ਜੀ ਨੇ ਆਪਣੀ ਪੁਸਤਕ ਵਿਚ ਸਫਲਤਾ ਨਾਲ ਪੇਸ਼ ਕੀਤਾ ਹੈ। ਗੁਰੂ ਸਾਹਿਬਾਨ ਦੀ ਵਿਚਾਰਧਾਰਾ, ਗੁਰਬਾਣੀ ਦੇ ਸਹੀ ਅਰਥ ਕਰਨ ਦੀ ਪ੍ਰਵਿਰਤੀ, ਵਹਿਮਾਂ-ਭਰਮਾਂ ਦਾ ਖੰਡਨ ਅਤੇ ਮੰਡਨ, ਦਸਮੇਸ਼ ਪਿਤਾ ਦੇ ਪਾਏ ਪੂਰਨੇ, ਸਿੱਖ ਧਰਮ ਦਾ ਸੰਖਿਪਤ ਇਤਿਹਾਸ ਅਤੇ ਵਿਸ਼ੇਸ਼ ਕਰਕੇ 'ਸਿੱਖ' ਸ਼ਬਦ ਦੀ ਸੱਚੀ ਪਰਿਭਾਸ਼ਾ ਨਾਲ ਜੁੜੇ ਗੈਰ ਸਿੱਖ ਸੰਪਰਦਾਵਾਂ ਦੇ ਵਿਅਕਤੀਆਂ ਵਿਚ ਸਿੱਖੀ ਦੀ ਪੇਸ਼ਕਾਰੀ, ਇਸ ਪੁਸਤਕ ਦਾ ਸ਼ਿੰਗਾਰ ਬਣੇ ਹਨ।

ਪੁਸਤਕ ਦੇ ਸੰਪਾਦਨ ਲਈ ਮੈਂ ਤਨਦੇਹੀ ਨਾਲ ਯਤਨ ਕੀਤਾ ਹੈ, ਪਰ ਅਜੇ ਵੀ ਗਲਤੀਆਂ ਦੀ ਗੁੰਜਾਇਸ਼ ਹੈ ਕਿਉਂਕਿ

To err is human

ਪਰ ਖੁਸ਼ੀ ਹੋਵੇਗੀ ਜੇਕਰ ਕੋਈ ਪਾਠਕ ਮੈਨੂੰ ਮੇਰੀਆਂ ਊਣਤਾਈਆਂ ਬਾਰੇ ਸੁਚੇਤ ਕਰਕੇ ਮਾਂ ਬੋਲੀ ਦੀ ਸੇਵਾ ਕਰਨ ਲਈ ਕੀਤੇ ਜਾਂਦੇ ਮੇਰੇ ਯਤਨਾਂ ਦੀ ਹੌਸਲਾ ਅਫਜ਼ਾਈ ਕਰੇਗਾ।

ਮੈਂ ਸਿਰਫ਼ ਪੁਸਤਕ ਦਾ ਸੰਪਾਦਨ ਕੀਤਾ ਹੈ। ਪੁਸਤਕ ਵਿਚ ਪੇਸ਼ ਸਾਰੇ ਵਿਚਾਰ ਲੇਖਕ ਦੇ ਆਪਣੇ ਹਨ। ਇਨ੍ਹਾਂ ਸਾਰੇ ਵਿਚਾਰਾਂ ਨਾਲ ਮੇਰਾ ਸਹਿਮਤ ਜਾਂ ਅਸਹਿਮਤ ਹੋਣਾ ਜ਼ਰੂਰੀ ਨਹੀਂ।

ਮੈਨੂੰ ਆਸ ਹੈ ਕਿ ਮੇਰੇ ਬਜ਼ੁਰਗ ਲੇਖਕ ਸ. ਹਰਦੇਵ ਸਿੰਘ ਕਲਸੀ ਜੀ ਦੀ ਇਹ ਹਥਲੀ ਪੁਸਤਕ ਲਾਇਬ੍ਰੇਰੀਆਂ ਦਾ ਸ਼ਿੰਗਾਰ ਬਣੇਗੀ ਅਤੇ ਪਾਠਕ ਜਗਤ ਨੂੰ ਹਲੂਣਾ ਦੇਵੇਗੀ। ਲੇਖਕ ਵਲੋਂ ਅਜਿਹੇ ਹੀ ਹੋਰ ਉੱਦਮਾਂ ਲਈ ਅਤੇ ਭਵਿੱਖ ਵਿਚ ਮਾਂ-ਬੋਲੀ ਦੀ ਨਿਰੰਤਰ ਸੇਵਾ ਕਰਨ ਲਈ ਦਿਲੋਂ ਅਰਦਾਸ ਹੈ।

**-ਇੰਦਰਪਾਲ ਸਿੰਘ**
*ਲੈਕਚਰਾਰ ਪੰਜਾਬੀ*
*ਸਰਕਾਰੀ ਕਾਲਜ ਕਰਮਸਰ, (ਲੁਧਿਆਣਾ)*

# ਮਾਣਿਕ ਮੋਤੀ

**ਰਹਿਤ ਪਿਆਰੀ ਮੁਝ ਕਉ** ਗੁਰਮਤਿ ਦੇ ਮਜੀਠੀ ਰੰਗ ਵਿਚ ਰੰਗੇ ਸ. ਹਰਦੇਵ ਸਿੰਘ ਕਲਸੀ ਦੀ ਡੂੰਘੀ ਖੋਜ ਅਤੇ ਸਾਧਨਾ ਉਪਰੰਤ ਲਿਖੇ ਲੇਖਾਂ ਦਾ ਐਸਾ ਸੰਗ੍ਰਹਿ ਹੈ ਜੋ ਅਜੋਕੇ ਸਮੇਂ ਵਿਚ ਗੁਰਮਤਿ ਦੇ ਪਾਂਧੀਆਂ ਲਈ ਚਾਨਣ-ਮੁਨਾਰੇ ਦਾ ਕੰਮ ਕਰ ਸਕਦਾ ਹੈ। ਇਸ ਪੁਸਤਕ ਵਿਚ ਗੁਰਮਤਿ ਅਤੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਵਿਭਿੰਨ ਵਿਸ਼ਿਆਂ ਉੱਤੇ ਐਸੇ ਅਦੁੱਤੀ ਲੇਖ ਹਨ ਜੋ ਲੇਖਕ ਦੀ ਲੰਮੇ ਸਮੇਂ ਦੀ ਘਾਲ ਕਮਾਈ ਅਤੇ ਗੁਰਬਾਣੀ ਤੇ ਗੁਰਸਿੱਖੀ ਦੇ ਪ੍ਰੇਮ ਦੇ ਰੂਪ ਵਿਚ ਉਸਦੀ ਆਤਮਾ ਦੇ ਚਸ਼ਮੇ ਵਿਚੋਂ ਆਪ ਮੁਹਾਰੇ ਫੁੱਟ ਕੇ ਬਾਹਰ ਆਏ ਹਨ। ਇਸ ਪੁਸਤਕ ਦੇ ਲੇਖਾਂ ਰਾਹੀਂ ਲੇਖਕ ਨੇ ਸਰਲ ਭਾਸ਼ਾ ਰਾਹੀਂ ਗੁਰਮਤਿ ਅਤੇ ਰੂਹਾਨੀਅਤ ਦੇ ਮੁਸ਼ਕਿਲ ਸਮਝੇ ਜਾਂਦੇ ਕਈ ਸਿਧਾਂਤਾਂ ਨੂੰ ਸਰਲ ਰੂਪ ਵਿਚ ਪੇਸ਼ ਕਰਨ ਦਾ ਸਫਲ ਉਪਰਾਲਾ ਕੀਤਾ ਹੈ।

ਪਦਾਰਥਵਾਦੀ ਰੋਹੁ-ਰੀਤਾਂ ਅਤੇ ਸਮਾਂ ਵਿਹਾ ਚੁੱਕੀਆਂ ਪਰੰਪਰਾਵਾਂ ਦੀ ਜਕੜ ਵਿਚ ਜਕੜੇ ਹੋਏ ਅਜੋਕੇ ਲੋਕਾਂ ਨੂੰ ਧਰਮ ਦਾ ਸਹੀ ਮਾਰਗ ਦਰਸਾਉਣ ਵਿਚ ਇਹ ਪੁਸਤਕ ਬੇਹੱਦ ਲਾਭਕਾਰੀ ਹੋ ਸਕਦੀ ਹੈ। ਹਰਦੇਵ ਸਿੰਘ ਕਲਸੀ ਸ਼ਰਧਾਵਾਨ ਗੁਰਸਿੱਖ ਹੋਣ ਦੇ ਨਾਲ-ਨਾਲ, ਮਾਹਿਰ ਗੰਭੀਰ ਖੋਜੀ ਵੀ ਹੈ ਅਤੇ ਪਿਛਲੇ ਲੰਮੇ ਸਮੇਂ ਤੋਂ ਰੇਡੀਓ ਅਤੇ ਸੂਚਨਾ ਤਕਨਾਲੋਜੀ ਦੇ ਹੋਰ ਮਾਧਿਅਮਾਂ ਰਾਹੀਂ ਗੁਰਮਤਿ ਦੀ ਵਿਆਖਿਆ ਅਤੇ ਪ੍ਰਚਾਰ ਨਿਰਸੁਆਰਥ ਹੋ ਕੇ ਕਰ ਰਿਹਾ ਹੈ। ਇਸ ਪੁਸਤਕ ਰਾਹੀਂ ਉਸਨੇ ਗੁਰਬਾਣੀ ਅਤੇ ਗੁਰੂ ਸਾਹਿਬ ਦਾ ਸੰਦੇਸ਼ ਸਾਧਾਰਣ ਲੋਕਾਂ ਤੱਕ ਪਹੁੰਚਾਉਣ ਦਾ ਜੋ ਯਤਨ ਕੀਤਾ ਹੈ, ਉਹ ਬਹੁਤ ਹੀ ਸ਼ਲਾਘਾਯੋਗ ਹੈ। ਉਹ ਵਿਸ਼ਾਲ ਮਾਨਵੀ ਸੋਚ ਦਾ ਧਾਰਨੀ ਹੈ ਅਤੇ ਉਸਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਦਸਮ ਪਾਤਸ਼ਾਹ ਦੀ ਬਾਣੀ ਅਤੇ ਦਰਸਾਏ ਮਾਰਗ ਨੂੰ ਸਮਝਣ ਦਾ ਯਤਨ ਕਰਦੇ ਹੋਏ ਇਸ ਪੁਸਤਕ ਵਿਚ ਕੇਵਲ ਬਾਹਰੀ ਸੂਰਤ ਵਾਲੇ ਸਿੱਖਾਂ ਦਾ ਹੀ ਆਦਰ ਸਹਿਤ ਜ਼ਿਕਰ ਨਹੀਂ ਕੀਤਾ ਸਗੋਂ ਗੁਰੂ ਘਰ ਨਾਲ ਜੁੜੇ ਅਤੇ ਗੁਰੂ ਸਾਹਿਬ ਦੇ ਆਦਰਸ਼ ਤੇ ਚਲਦੇ ਹੋਏ ਕੁਰਬਾਨ ਹੋਣ ਵਾਲੇ ਸਚਿਆਰੇ ਮੁਸਲਮਾਨ ਸਿੱਖਾਂ ਨੂੰ ਵੀ ਆਪਣੀ ਲਿਖਤ ਦੁਆਰਾ, ਸ਼ਰਧਾਂਜਲੀ ਅਰਪਣ ਕੀਤੀ ਹੈ।

ਮੈਨੂੰ ਇਸ ਗੱਲ ਦਾ ਮਾਣ ਹੈ ਕਿ ਕਿਸੇ ਸਮੇਂ ਹਰਦੇਵ ਸਿੰਘ ਮੇਰਾ ਵਿਦਿਆਰਥੀ ਰਿਹਾ ਹੈ। ਮੈਨੂੰ ਪੂਰਨ ਆਸ ਹੈ ਕਿ ਇਹ ਪੁਸਤਕ ਜਿੱਥੇ ਲਾਇਬਰੇਰੀਆਂ ਦਾ ਸ਼ਿੰਗਾਰ ਬਣੇਗੀ ਉੱਥੇ ਸੂਝਵਾਨ ਗੁਰਸਿੱਖਾਂ ਦੇ ਘਰਾਂ ਵਿਚ ਚੌਮੁਖੀਏ ਦੀਪ ਵਾਂਗ ਰੌਸ਼ਨੀ ਵੀ ਬਿਖੇਰੇਗੀ।

**-ਕੁਲਵੰਤ ਜਗਰਾਓ**

# ਹੰਸ ਚੋਗ

ਆਦਿ ਕਾਲ ਤੋਂ ਮਨੁੱਖ ਆਪਣੇ ਖਿਆਲਾਂ ਦਾ ਪ੍ਰਗਟਾਵਾ ਮੌਲਿਕ ਰੂਪ ਵਿਚ ਕਰਦਾ ਰਿਹਾ। ਮੌਖਿਕ ਰੂਪ ਵਿਚ ਕਹੇ ਹੋਏ ਸ਼ਬਦ ਕਈ ਸਦੀਆਂ ਤੱਕ ਚਲਦੇ ਰਹੇ ਜਿਵੇਂ ਵੇਦ ਦਾ ਗਿਆਨ ਰਿਸ਼ੀਆਂ ਨੇ ਆਪਣੀ ਰਸਨਾ ਤੋਂ ਉਚਾਰਨ ਕੀਤਾ ਅਗੋਂ ਉਨ੍ਹਾਂ ਦੇ ਚੇਲਿਆਂ ਨੇ ਸੁਣ ਕੇ ਹੋਰਨਾਂ ਨੂੰ ਅਗੇ ਸੁਣਾਇਆ। ਪਰ ਜਿਉਂ ਹੀ ਮਨੁੱਖੀ ਬੁੱਧ ਦਾ ਵਿਕਾਸ ਹੋਰ ਹੋਇਆ ਮਨੁੱਖ ਨੇ ਆਪਣੀ ਜਬਾਨ ਦੇ ਸ਼ਬਦਾਂ ਨੂੰ ਆਖ਼ਰੀ ਜਾਮਾ ਪਹਿਨਾ ਦਿੱਤਾ। ਇਸੇ ਵਿਚੋਂ ਹੀ ਭਾਸ਼ਾ ਅਤੇ ਲਿਪੀਆਂ ਦਾ ਜਨਮ ਹੋਇਆ ਕਿਉਂਕਿ ਜੇਕਰ ਤੁਸੀਂ ਜਬਾਨ ਤੋਂ ਕਹਿੰਦੇ ਹੀ ਰਹੋ ਪਰ ਉਹਨਾਂ ਨੂੰ ਲਿਖਤੀ ਰੂਪ ਨਾ ਦਿਉ ਤੁਹਾਡੇ ਕਹੇ ਹੋਏ ਸ਼ਬਦ ਸਮੇਂ ਦੀ ਗਰਦਿਸ਼ ਵਿਚ ਗੁਆਚ ਜਾਣਗੇ। ਗੁਰਬਾਣੀ ਦਾ ਫੁਰਮਾਨ ਹੈ :

**ਲਿਖੈ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥**

ਇਹੀ ਕਾਰਨ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਇਲਾਹੀ ਇਲਹਾਮ ਨੂੰ ਸ਼ਬਦ ਰੂਪ ਵਿਚ ਦਰਜ ਕੀਤਾ। ਆਪਣੇ ਸਮਕਾਲੀ ਅਤੇ ਆਪਣੇ ਤੋਂ ਪਹਿਲਾਂ ਹੋਏ ਭਗਤਾਂ ਦੇ ਬਚਨਾਂ ਨੂੰ ਕਲਮ ਬੰਦ ਕੀਤਾ। ਜਿਸ ਵਿਚ ਉਹ ਸ਼ਬਦ ਲਿਖੇ ਗਏ ਉਸਨੂੰ ਪੋਥੀ ਦਾ ਰੂਪ ਦਿੱਤਾ। ਧੰਨ ਗੁਰੂ ਅਰਜਨ ਸੱਚੇ ਪਾਤਸ਼ਾਹ ਜੀ ਨੇ ਇਸ ਪਿਉ ਦਾਦੇ ਦੇ ਖਜ਼ਾਨੇ ਨੂੰ ਇਕ ਥਾਂ ਤੇ ਇਕਤਰ ਕਰਕੇ ਆਦਿ ਬੀੜ ਦਾ ਰੂਪ ਦੇ ਦਿੱਤਾ ਜਿਸਨੂੰ **ਪੋਥੀ ਪ੍ਰਮੇਸਰ ਕਾ ਥਾਨ** ਕਹਿ ਦਿੱਤਾ। ਉਹਨਾਂ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਵੇਲੇ ਤਾਂ ਲਿਖਾਰੀ, ਕਵੀ, ਵਿਦਵਾਨ ਅਨੰਦਪੁਰ ਸਾਹਿਬ ਦੀ ਧਰਤੀ ਤੇ ਹੀ ਟਿਕ ਗਏ ਜਿਨ੍ਹਾਂ ਨੇ ਆਪਣੀ ਕਲਮ ਦੇ ਜੌਹਰ ਵਿਖਾਏ।

ਬੀਤੇ ਸਮੇਂ ਤੋਂ ਵੱਖ-ਵੱਖ ਸਿੱਖ ਵਿਦਵਾਨਾਂ ਨੇ ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤ ਨੂੰ ਵਾਰਤਕ ਰੂਪ ਵਿਚ ਲਿਖਿਆ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਫ਼ਲਸਫ਼ੇ ਦਾ ਗਿਆਨ ਕਰਵਾ ਕੇ ਕਿਵੇਂ ਖ਼ਾਲਸਾ ਪੰਥ ਦੀ ਸਿਰਜਣਾ ਹੋਈ? ਖ਼ਾਲਸੇ ਦਾ ਗੌਰਵਮਈ ਇਤਿਹਾਸ ਅਤੇ ਅਜੋਕੇ ਸਮੇਂ ਦੀ ਹਾਲਤ ਦਾ ਬਿਆਨ ਹੀ ਨਹੀਂ ਕੀਤਾ ਸਗੋਂ ਨੌਜਵਾਨ ਪੀੜ੍ਹੀ ਨੂੰ ਵੀ ਸਹੀ ਸੇਧ ਦੇਣ ਦੀ ਕੋਸ਼ਿਸ਼ ਕੀਤੀ ਹੈ।

ਦਾਸ ਦੀ ਦਿਲੀ ਇੱਛਾ ਹੈ ਅਤੇ ਅਕਾਲ ਪੁਰਖ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਸ. ਹਰਦੇਵ ਸਿੰਘ ਕਲਸੀ ਨੂੰ ਜਿੱਥੇ ਬੋਲਣ ਦੀ ਕਲਾ ਨਾਲ ਨਿਵਾਜਿਆ ਹੈ ਉਥੇ ਉਨ੍ਹਾਂ ਦੇ ਹੱਥ ਦੁਆਰਾ ਲਿਖੀ ਹੋਈ ਪਲੇਠੀ ਪੁਸਤਕ ਜੋ ਵੀ ਪੜ੍ਹੇ ਸੱਚਮੁੱਚ ਉਹ ਆਪਣੇ ਵਿਚ ਰਹਿਤ ਨੂੰ ਧਾਰਨ ਕਰ ਲਵੇ। ਇਹ ਪੁਸਤਕ ਕਾਲਜਾਂ, ਸਕੂਲਾਂ ਅਤੇ ਧਾਰਮਿਕ ਅਦਾਰਿਆਂ ਦੀ ਸ਼ਿੰਗਾਰ ਬਣੇ।

**-ਗਿਆਨੀ ਪਿੰਦਰ ਪਾਲ ਸਿੰਘ**

*(ਕਥਾ ਵਾਚਕ)*

# ਅਨਮੋਲ ਹੀਰਾ : ਹਰਦੇਵ ਸਿੰਘ ਕਲਸੀ

ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਦੀ
ਮਿਹਰ ਦੇ ਪਾਤਰ ਅਨਿੰਨ ਸੇਵਕ,
ਬ੍ਰਹਮ ਗਿਆਨੀ ਭਾਈ ਲਾਲੋ ਜ਼ੀ
ਤੇ ਸਿੱਖ ਜਗਤ ਦੇ ਮਹਾਨ ਸਿਰਲੱਥ ਯੋਧੇ
ਸਿੰਘ ਬਹਾਦਰ ਸੁੱਖਾ ਸਿੰਘ ਕਲਸੀ ਦੀ
ਉੱਤਮ ਤੇ ਪ੍ਰਸਿੱਧ ਵਿਸ਼ਵਕਰਮਾ ਵੰਸ਼
ਵਿਚ ਪੈਦਾ ਹੋਇਆ, ਅਨਮੋਲ ਹੀਰਾ
ਉੱਚੀ ਤੇ ਸੁੱਚੀ ਲਿਆਕਤ ਤੇ ਗੁਰਸਿੱਖੀ ਦਾ ਧਾਰਨੀ
ਹੋਣ ਕਰਕੇ, ਪ੍ਰਸਿੱਧ ਤੇ ਨਾਮਵਰ ਵਿਅਕਤੀ,
ਮਿੱਠ ਬੋਲੜਾ, ਸਾਫ ਦਿਲ,
ਨਿਧੜਕ ਬੁਲਾਰਾ, ਉਸਤਾਦ ਕਵੀ ਅਤੇ
ਗੁਰੂ ਘਰ ਦਾ ਮਹਾਨ ਕੀਰਤਨੀਆ
ਨਾਮ ਦਾ ਰਸੀਆ, ਸੇਵਾ ਤੇ ਸਿਮਰਨ ਦਾ ਧਾਰਨੀ
ਬੁਲੰਦ ਹੌਸਲੇ ਵਾਲਾ, ਅਕੇਂਵੇ ਤੇ ਥਕੇਂਵੇ ਤੋਂ ਦੂਰ,
ਧਾਰਮਿਕ, ਸਮਾਜਿਕ, ਸਾਹਿਤਕ ਤੇ ਆਰਿਥਕ
ਸਭਾਵਾਂ ਵਿਚ ਹਰਮਨ ਪਿਆਰਾ,
ਕਈ ਸੰਸਥਾਵਾਂ ਤੋਂ ਸਨਮਾਨ ਪ੍ਰਾਪਤ
ਆਲ ਇੰਡੀਆ ਰੇਡੀਓ ਸਟੇਸ਼ਨ ਜਲੰਧਰ ਤੋਂ
ਲਗਾਤਾਰ ਪੰਦਰਾਂ ਸਾਲਾਂ ਤੋਂ ਗੁਰਬਾਣੀ ਵੀਚਾਰ
ਪ੍ਰੋਗਰਾਮ ਵਿਚ ਹਰਿ ਕੀ ਕਥਾ ਕਰਨ ਵਾਲੀ
ਭਿੱਜੀ ਰੂਹ, ਗੁਰਬਾਣੀ ਵਿਚ ਡੂੰਘੀ
ਉੱਤਰ ਜਾਣ ਵਾਲੀ, ਜਾਣੀ ਪਛਾਣੀ,
ਹਰਮਨ ਪਿਆਰੀ ਅਤੇ ਪਵਿੱਤਰ ਆਤਮਾ
ਦਾ ਨਾਮ ਹੈ ਹਰਦੇਵ ਸਿੰਘ ਕਲਸੀ।

ਉਹਦੀ ਲਿਖੀ ਤੁਹਾਡੇ ਹੱਥਾਂ ਵਿਚ
ਅਨੂਪਮ, ਸੁੰਦਰ ਤੇ ਪ੍ਰਭਾਵਸ਼ਾਲੀ ਪੁਸਤਕ ਦਾ ਨਾਂ ਹੈ
**ਰਹਿਤ ਪਿਆਰੀ ਮੁਝ ਕਉ**
ਜੋ ਵੱਖੋ-ਵੱਖਰੇ ਵਾਰਤਕ ਲੇਖ ਰੂਪੀ
ਫੁੱਲਾਂ ਦਾ ਉਹ ਮਹਿਕਦਾ ਗੁਲਦਸਤਾ ਹੈ,
ਜੋ ਗਿਆਨ ਦੀ ਸਰਚ ਲਾਈਟ ਬਣਕੇ
ਹਨ੍ਹੇਰੇ ਮਨਾਂ ਨੂੰ ਰੌਸ਼ਨੀ ਬਖਸ਼ੇਗਾ।

**-ਬਾਬਾ ਹਰਜੀਤ ਸਿੰਘ ਭੰਵਰਾ**
*ਮੁੱਖ ਸੇਵਾਦਾਰ,*
*(ਭਾਈ ਲਾਲੋ ਸੇਵਾ ਇੰਟਰਨੈਸ਼ਨਲ)*

# ਪੁਸ਼ਪਾਂਜਲੀ

ਸਤਿਗੁਰੂ ਦੀ ਮਹਾਨ ਬਖਸ਼ਿਸ਼ ਦੁਆਰਾ ਬਚਪਨ ਤੋਂ ਹੀ ਵਿਰਸੇ ਰਾਹੀਂ ਸਤਿਕਾਰਯੋਗ ਦਾਦੀ ਜੀ ਅਤੇ ਮਾਤਾ ਪਿਤਾ ਦਾ ਗੁਰਮਤਿ ਦੇ ਧਾਰਨੀ ਹੋਣ ਕਰਕੇ ਇਸ ਮਾਰਗ ਤੇ ਤੁਰਨ ਦੀ ਪ੍ਰੇਰਨਾ ਮਿਲੀ। ਜਦੋਂ ਦੁਨਿਆਵੀ ਪੜ੍ਹਾਈ ਦੇ ਨਾਲ-ਨਾਲ ਦਰਗਾਹੀ ਪੜ੍ਹਾਈ ਕੀਤੀ ਤਾਂ ਮਨ ਵਿਚ ਫੁਰਨਾ ਹੋਇਆ ਕਿ ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਖ਼ਾਲਸਾ ਪੰਥ ਦੀ ਸਿਰਜਣਾ ਦਾ ਇਤਿਹਾਸ ਦੁਨੀਆਂ ਦੇ ਸਾਹਮਣੇ ਰੱਖਿਆ ਜਾਵੇ ਤਾਂ ਕਿ ਦੁਨੀਆਂ ਸਿੱਖ ਕੌਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਅਰਥਾਤ ਢਾਈ ਸੌ ਸਾਲ ਦੇ ਸਮੇਂ ਨੂੰ ਸਮਝ ਸਕੇ ਕਿ ਜਿਸ ਬੂਟੇ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰੱਖੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਬੂਟੇ ਨੂੰ ਕਿਸ ਤਰ੍ਹਾਂ ਪਿਉਂਦ ਚਾੜ੍ਹ ਕੇ ਸਹੀ ਰੂਪ ਵਿਚ ਸਾਕਾਰ ਕੀਤਾ। ਇਹ ਯਤਨ ਸਤਿਗੁਰਾਂ ਦੀ ਬਖਸ਼ਿਸ਼ ਦੁਆਰਾ ਆਪ ਪ੍ਰਗਟ ਹੋਇਆ ਕਿਉਂਕਿ ਇਨਸਾਨ ਆਪ ਕੁਝ ਨਹੀਂ ਕਰਦਾ ਸਭ ਕੁਝ ਉਸ ਮਾਲਕ ਦੀ ਪ੍ਰੇਰਨਾ ਨਾਲ ਹੀ ਹੁੰਦਾ ਹੈ ਜਿਸਦਾ ਵਰਣਨ ਗੁਰੂ ਜੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪਣੇ ਮੁਖਾਰਬਿੰਦ ਤੋਂ ਕੀਤਾ ਹੈ :

**ਕਰਨ ਕਰਾਵਨ ਆਪੇ ਆਪਿ ਮਾਨੁਖ ਕੈ ਕਿਛੁ ਨਾਹੀ ਹਾਥਿ॥**

*(ਸੁਖਮਨੀ ਸਾਹਿਬ)*

ਇਸ ਕਿਤਾਬ ਰਾਹੀਂ, ਕਲਗੀਧਰ ਪਾਤਸ਼ਾਹ ਦੋ ਜਹਾਨ ਦੇ ਵਾਲੀ ਅੰਮ੍ਰਿਤ ਦੇ ਦਾਤੇ, ਸਰਬੰਸਦਾਨੀ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਜੀਵਨ ਦਾ ਨਕਸ਼ਾ **ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ** ਜੀ ਬਾਰੇ ਸਿੱਖ ਕੌਮ ਨੂੰ ਜਾਗ੍ਰਿਤ ਕਰਨ ਦਾ ਉਪਰਾਲਾ ਕੀਤਾ ਗਿਆ ਹੈ।

ਇਸ ਪੁਸਤਕ ਦੇ ਸਾਰੇ ਲੇਖ ਭਲੀ ਭਾਂਤ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਰਹਿਤ ਕੀ ਹੈ? ਗੁਰਸਿੱਖਾਂ ਲਈ ਰਹਿਤ ਕਿਉਂ ਜ਼ਰੂਰੀ ਹੈ? ਖੰਡੇ ਬਾਟੇ ਦਾ ਅੰਮ੍ਰਿਤ ਛਕਣਾ ਕਿਉਂ ਜ਼ਰੂਰੀ ਹੈ? ਰਹਿਤ ਵਿਚ ਰਹਿਣ ਦੇ ਸੁਨਹਿਰੀ ਅਸੂਲ ਕੀ ਹਨ? ਖ਼ਾਲਸੇ ਦਾ ਗੌਰਵਮਈ ਵਿਰਸਾ ਕੀ ਹੈ? ਕਲਗੀਧਰ ਪਾਤਸ਼ਾਹ ਦੇ ਸਚਿਆਰ ਸਿੱਖ ਕਿਹੜੇ ਹਨ? ਕਲਗੀਧਰ ਪਾਤਸ਼ਾਹ ਦੇ ਅੰਮ੍ਰਿਤ ਛਕਾਉਣ ਸਮੇਂ ਦੀ ਤਸਵੀਰ ਦਾ ਪੂਰਾ ਨਕਸ਼ਾ ਖਿੱਚਣਾ ਅਤੇ ਗੁਰੂ ਗ੍ਰੰਥ ਸਾਹਿਬ ਜੀ, ਬਾਣੀ ਬਿਰਲਉ ਬੀਚਾਰਸੀ, ਮਨੁੱਖੀ ਜੀਵਨ ਦਾ ਸੰਕਲਪ, ਗੁਰਮਤਿ ਵਿਚ ਗੁਰਸਿੱਖੀ ਦਾ ਮਹੱਤਵ, ਗੁਰਬਾਣੀ ਵਿਚ ਗੁਰਮੁਖ ਦਾ ਸੰਕਲਪ ਅਤੇ ਅਰਦਾਸ ਦਾ ਸੰਕਲਪ ਇਹ ਸਾਰੇ ਲੇਖ ਹੀ ਗੁਰਸਿੱਖੀ ਦੇ ਸੰਬੰਧ ਵਿਚ ਹਨ, ਜਿਨ੍ਹਾ ਦੀ ਵਾਕਫ਼ੀਅਤ ਅਜੋਕੇ ਯੁੱਗ ਵਿਚ ਹੋਣੀ ਅਤਿਅੰਤ ਜ਼ਰੂਰੀ ਹੈ ਅਤੇ ਅੰਤ ਵਿਚ ਨੌਜਵਾਨ ਪੀੜ੍ਹੀ

ਨੂੰ ਵੀ ਪੂਰਨ ਤੌਰ ਤੇ ਸੁਚੇਤ ਕਰਨ ਦੀ ਹਰ ਤਰ੍ਹਾਂ ਕੋਸ਼ਿਸ਼ ਕੀਤੀ ਹੈ। ਜਿਸ ਭਾਵ ਨੂੰ ਦੁਨੀਆਂ ਦੇ ਸਾਹਮਣੇ ਉਜਾਗਰ ਕਰਨ ਲਈ ਗੁਰੂ ਨਾਨਕ ਦੇਵ ਜੀ ਜਿਨ੍ਹਾਂ ਨੂੰ ਭੱਟਾਂ ਨੇ "ਜੋਤਿ ਰੂਪਿ ਹਰ ਆਪਿ ਗੁਰੂ ਨਾਨਕ ਕਹਾਇਓ" ਅਨੁਸਾਰ ਇਸ ਘੋਰ ਕਲਜੁਗ ਦੀ ਲੁਕਾਈ ਨੂੰ ਸਿੱਧੇ ਰਸਤੇ ਤੇ ਪਾਉਣ ਲਈ ਭੇਜਿਆ ਤੇ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਤੱਕ ਇਹ ਕਲਾ "ਗਰੀਬੀ ਗਦਾ ਹਮਾਰੀ" ਦੇ ਰੂਪ ਵਿਚ ਸ਼ਾਂਤੀ ਦੇ ਉਪਦੇਸ਼ "ਜਾਹਰ ਪੀਰ ਜਗਤ ਗੁਰ ਬਾਬਾ" ਦੇ ਰੂਪ ਰਾਹੀਂ ਪ੍ਰਗਟ ਹੋਈ ਉਸਨੂੰ ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਇਕ ਨਵੇਂ ਰੂਪ ਵਿਚ ਗੁਰ ਗੱਦੀ ਦੀ ਬਖਸ਼ਿਸ਼ ਸਮੇਂ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਸਿੱਖੀ ਨੂੰ ਨਵੀਆਂ ਲੀਹਾਂ ਤੇ ਖੜ੍ਹਾ ਕੀਤਾ ਇਸਦਾ ਬਿਆਨ ਵੀ ਇਸ ਪੁਸਤਕ ਰਾਹੀਂ ਬਹੁਤ ਹੀ ਸੁਚੱਜੇ ਢੰਗ ਰਾਹੀਂ ਕਰਨ ਦਾ ਯਤਨ ਕੀਤਾ ਹੈ ਤੇ ਫਿਰ ਸ਼ਹੀਦੀਆਂ ਦੇ ਇਤਿਹਾਸ ਦੀ ਗਾਥਾ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੂੰ ਪਰਮੇਸ਼ਰ ਨੇ ਆਪ ਆਪਣੀ ਰਹਿਮਤ ਭਰਿਆ ਥਾਪੜਾ ਦੇ ਕੇ ਅਤੇ ਸਪੁੱਤਰ ਬਣਾ ਕੇ ਸੰਸਾਰ ਵਿਚ ਭੇਜਿਆ ਜਿਸ ਨੂੰ ਉਹਨਾਂ ਨੇ ਆਪਣੀ ਕਲਮ ਰਾਹੀਂ ਇਉਂ ਕਲਮਬੰਦ ਕੀਤਾ :

**ਮੈ ਅਪਨਾ ਸੁਤਿ ਤੋਹਿ ਨਿਵਾਜਾ॥**
**ਪੰਥੁ ਪ੍ਰਚੁਰ ਕਰਬੇ ਕੋ ਸਾਜਾ॥**

*(ਅਕਾਲ ਪੁਰਖ ਬਾਚ-ਚੌਪਈ)*

ਖ਼ਾਲਸਾ ਪੰਥ ਦੀ ਸਿਰਜਣਾ ਦੇ ਪੂਰੇ ਇਤਿਹਾਸ ਦਾ ਵਰਣਨ ਜੋ ਸੰਮਤ 1756 ਈ. ਨੂੰ ਕਲਗੀਧਰ ਪਾਤਸ਼ਾਹ ਨੇ ਵੈਸਾਖੀ ਵਾਲੇ ਪਵਿੱਤਰ ਦਿਹਾੜੇ ਆਪ ਪ੍ਰਗਟ ਕੀਤਾ। ਦੁਨੀਆਂ ਦੇ ਵਿਚ ਰੱਬੀ ਤਾਕਤ ਤੇ ਜੋਸ਼ ਭਰਨ ਲਈ ਤੇ ਮੁਰਦਾ ਰੂਹਾਂ ਨੂੰ ਮੁੜ ਜ਼ਿੰਦਾ ਕਰਨ ਖਾਤਰ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ ਅਤੇ ਆਪਣੀ ਕਲਮ ਦੁਆਰਾ ਇਹ ਬਚਨ ਕੀਤੇ :

**ਖ਼ਾਲਸਾ ਅਕਾਲਿ ਪੁਰਖਿ ਕੀ ਫੌਜ॥**
**ਪ੍ਰਗਟਿਓ ਖ਼ਾਲਸਾ ਪਰਮਾਤਮ ਕੀ ਮੌਜ॥**

*(ਸਰਬ ਲੋਹ ਗ੍ਰੰਥ)*

ਇਸ ਕਿਤਾਬ ਦਾ ਸਿਰਲੇਖ ਜੋ ਆਪਣੀ ਪੁਸ਼ਟੀ ਆਪ ਕਰਦਾ ਹੈ "**ਰਹਿਤ ਪਿਆਰੀ ਮੁਝ ਕਉ**" ਆਪਣੇ ਆਪ ਪ੍ਰਗਟ ਕਰਦਾ ਹੈ ਕਿ ਗੁਰੂ ਜੀ ਨੂੰ ਕੇਵਲ ਤੇ ਕੇਵਲ ਸਿੱਖ ਦੀ ਰਹਿਤ ਹੀ ਪਿਆਰੀ ਹੈ ਅਤੇ ਰਹਿਤ ਤੋਂ ਬਿਨਾਂ ਉਹ ਸਿੱਖ ਪਿਆਰਾ ਨਹੀਂ ਜੋ ਸਿੱਖ ਹੋ ਕੇ ਗੁਰੂ ਜੀ ਦੇ ਪਾਏ ਹੋਏ ਪੂਰਨਿਆਂ ਨੂੰ ਸਾਕਾਰ ਕਰਨ ਤੋਂ ਅਸਮਰੱਥ ਹੈ। ਨੌਜਵਾਨ ਪੀੜ੍ਹੀ ਨੂੰ ਵੀ ਪੂਰਨ ਤੌਰ ਤੇ ਸੁਚੇਤ ਕਰਨ ਦੀ ਜੋ ਕੋਸ਼ਿਸ਼ ਦਾਸ ਨੇ ਕੀਤੀ ਹੈ, ਉਹ ਵੀ ਸਿੱਖ ਰਹਿਤ ਦੀ ਮਰਿਆਦਾ ਦਾ ਹੀ ਪ੍ਰਤੀਕ ਹੈ। ਅਜੋਕੇ ਸਮੇਂ ਵਿਚ ਪੱਛਮੀ

ਸਭਿਅਤਾ ਦੇ ਅਸਰ ਹੇਠ ਆਏ ਨੌਜਵਾਨ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਨੂੰ ਉੱਕਾ ਹੀ ਭੁੱਲ ਕੇ ਸਿੱਖੀ ਦਾ ਘਾਣ ਕਰਨ ਤੇ ਤੁਲੇ ਹਨ, ਉਨ੍ਹਾਂ ਲਈ ਇਹ ਪੁਸਤਕ ਰਹਿਨੁਮਾਈ ਦੇਵੇਗੀ। "ਅੰਮ੍ਰਿਤ ਪੀਵਹੁ ਸਦਾ ਚਿਰ ਜੀਵਹੁ" ਵਿਚ ਅੰਮ੍ਰਿਤ ਛਕ ਕੇ ਸਿੱਖੀ ਉਪਰ ਪਹਿਰਾ ਦੇਣ ਦੀ ਗੁਰਸਿੱਖਾਂ ਨੂੰ ਜੋਦੜੀ ਕੀਤੀ ਗਈ ਹੈ। ਹੋ ਸਕਦਾ ਹੈ ਦਾਸ ਦੀ ਪਲੇਠੀ ਪੁਸਤਕ ਕਾਰਨ ਜਾਣੇ ਅਣਜਾਣੇ ਕਈ ਗਲਤੀਆਂ ਵੀ ਹੋ ਗਈਆਂ ਹੋਣ ਤਾਂ ਪਾਠਕਾਂ ਪ੍ਰਤੀ ਬੇਨਤੀ ਹੈ ਕਿ ਉਹ ਆਪਣੇ ਵਿਚਾਰ ਦਾਸ ਨੂੰ ਜਰੂਰ ਭੇਜਣ ਤਾਂ ਕਿ ਆਉਣ ਵਾਲੇ ਸਮੇਂ ਵਿਚ ਇਹਨਾਂ ਗਲਤੀਆਂ ਦਾ ਸੁਧਾਰ ਕਰਕੇ ਸਹੀ ਰੂਪ ਪਾਠਕਾਂ ਦੇ ਸਾਹਮਣੇ ਰੱਖਿਆ ਜਾ ਸਕੇ। ਬਾਬਾ ਈਸ਼ਰ ਸਿੰਘ ਰਾੜਾ ਸਾਹਿਬ ਜੀ ਨੂੰ ਸਤਿਕਾਰ ਸਹਿਤ ਨਮਸਕਾਰ ਹੈ ਅਤੇ ਮੌਜੂਦਾ ਸੰਤ ਰਤਨ ਸਿੰਘ ਜੀ ਅਤਰਸਰ ਵਾਲਿਆਂ ਨੂੰ ਵੀ ਦੋਨੋਂ ਹੱਥ ਜੋੜ ਕੇ ਪ੍ਰਣਾਮ ਹੈ ਜਿਨ੍ਹਾਂ ਦੀ ਬਚਪਨ ਤੋਂ ਹੀ ਮੇਰੇ ਉੱਪਰ ਅਪਾਰ ਬਖਸ਼ਿਸ਼ ਦੁਆਰਾ ਇਸ ਕਿਤਾਬ ਦਾ ਪ੍ਰਾਰੰਭ ਹੋਇਆ ਹੈ। ਕਿਤਾਬ ਦੀ ਪ੍ਰਕਾਸ਼ਨਾ ਲਈ ਅੱਗੇ ਆ ਕੇ ਮਦਦ ਕਰਨ ਵਾਲੇ ਸਾਰੇ ਸੱਜਣਾਂ ਦਾ ਬਹੁਤ ਹੀ ਰਿਣੀ ਹਾਂ।

ਸ. ਕਰਮਜੀਤ ਸਿੰਘ ਔਜਲਾ ਦਾ ਤਹਿ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਦੀ ਪ੍ਰੇਰਨਾ ਸਦਕਾ ਇਹ ਕਿਤਾਬ ਹੋਂਦ ਵਿਚ ਆਈ, ਜੋ ਲੰਮੇ ਸਮੇਂ ਤੋਂ ਕਈ ਸੰਸਥਾਵਾਂ ਦਾ ਸਫ਼ਲ ਪ੍ਰਬੰਧ ਕਰਨ ਦੇ ਨਾਲ-ਨਾਲ ਮੇਰੇ ਵਰਗੇ ਕਲਮ ਝਰੀਟ ਦੀ ਸਮੇਂ-ਸਮੇਂ ਤੇ ਹੌਸਲਾ ਅਫਜ਼ਾਈ ਕਰਦੇ ਰਹੇ। ਅਤਿਕਥਨੀ ਨਹੀਂ ਹੋਵੇਗੀ ਜੇ ਇਹ ਆਖਾਂ ਕਿ ਇਸ ਪੁਸਤਕ ਦਾ ਛਪਣਾ ਉਨ੍ਹਾਂ ਦੀ ਹੌਸਲਾ ਅਫਜ਼ਾਈ ਦਾ ਹੀ ਪ੍ਰਤੀਕ ਹੈ। ਡਾ. ਗੁਰਚਰਨ ਸਿੰਘ ਸੇਕ ਦਾ ਮੈਂ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੀ ਸੁਧਾਈ ਹੀ ਨਹੀਂ ਕੀਤੀ ਸਗੋਂ ਬਹੁਤ ਹੀ ਸੁਚੱਜੇ ਢੰਗ ਨਾਲ ਆਪਣੇ ਅੰਦਰੂਨੀ ਪਿਆਰ ਦਾ ਪ੍ਰਗਟਾਵਾ ਕਰਕੇ ਮੁੱਖ ਬੰਦ ਲਿਖਣ ਦੀ ਕਿਰਪਾਲਤਾ ਕੀਤੀ। ਜੋ ਬਹੁਤ ਸਾਰੀਆਂ ਕਿਤਾਬਾਂ ਦੇ ਲੇਖਕ ਅਤੇ ਗੁਰਮਤਿ ਦੇ ਧਾਰਨੀ ਹਨ। ਆਪਣੇ ਬਚਪਨ ਦੇ ਉਸਤਾਦ ਪ੍ਰੋ. ਕੁਲਵੰਤ ਜਗਰਾਉਂ ਜੋ ਆਪਣੇ ਮਾਖਿਓਂ ਮਿੱਠੇ ਬੋਲਾਂ ਨਾਲ ਹਮੇਸ਼ਾ ਸਟੇਜਾਂ ਦਾ ਸ਼ਿੰਗਾਰ ਬਣਦੇ ਹਨ ਅਤੇ ਕਈ ਕਿਤਾਬਾਂ ਦੇ ਵੀ ਲੇਖਕ ਹਨ ਉਨ੍ਹਾਂ ਨੇ ਵੀ ਇਸ ਪੁਸਤਕ ਬਾਰੇ ਆਪਣੇ ਕੀਮਤੀ ਵਿਚਾਰ ਸੁੰਦਰ ਢੰਗ ਨਾਲ ਪ੍ਰਗਟ ਕੀਤੇ ਹਨ। ਪ੍ਰੋ. ਇੰਦਰਪਾਲ ਸਿੰਘ ਦੇ ਅਣਥੱਕ ਯਤਨ ਕਦੇ ਵੀ ਭੁਲਾਏ ਨਹੀਂ ਜਾ ਸਕਦੇ, ਜਿਨ੍ਹਾਂ ਨੇ ਦਾਸ ਦੀ ਸਿਹਤ ਪੂਰੀ ਤਰ੍ਹਾਂ ਠੀਕ ਨਾ ਹੋਣ ਦੇ ਕਾਰਨ ਕਿਤਾਬ ਛਪਵਾਉਣ ਦੀ ਜ਼ਿੰਮੇਵਾਰੀ ਆਪਣੇ ਜ਼ਿੰਮੇ ਲੈ ਕੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਦਾ ਸੰਕਲਪ ਕੀਤਾ ਅਤੇ ਆਪਣੇ ਰੁਝੇਵਿਆਂ ਭਰੇ ਸਮੇਂ ਵਿਚੋਂ ਆਪਣਾ ਬਹੁਤ ਹੀ ਕੀਮਤੀ ਸਮਾਂ ਕੱਢ ਕੇ ਸਾਰੀ ਪੁਸਤਕ ਦੇ ਲੇਖਾਂ ਦੀ ਸੁਧਾਈ ਕੀਤੀ। ਮੇਰਾ ਰੋਮ-ਰੋਮ ਇਸ ਨੌਜਵਾਨ ਦਾ ਰਿਣੀ ਹੈ ਜਿਸ ਨੇ ਅਪਣੱਤ, ਪ੍ਰੇਮ ਦੀ ਭਾਵਨਾ ਅਤੇ ਸੱਚ ਕਹਿਣ ਦੀ ਜੁਰੱਅਤ ਕੁੱਟ-ਕੁੱਟ ਕੇ ਸਹੀ ਰੂਪ ਵਿਚ ਆਪਣੇ

ਹਿਰਦੇ ਵਿਚ ਸਮਾ ਕੇ ਰੱਖੀ ਹੋਈ ਹੈ।

ਗਿਆਨੀ ਪਿੰਦਰ ਪਾਲ ਸਿੰਘ ਜੀ ਜੋ ਸਿੱਖ ਕੌਮ ਦੇ ਮਹਾਨ ਕਥਾਵਾਚਕ ਹਨ ਅਤੇ ਬਾਣੀ ਦੇ ਸਮੁੰਦਰ ਹਨ ਜਿਨ੍ਹਾਂ ਪਰਥਾਏ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਸ਼ਬਦ ਸਹੀ ਢੁਕਦੇ ਹਨ-

**ਨਾਨਕੁ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥**

*(ਪੰਨਾ-੧੪੭)*

ਇਨ੍ਹਾਂ ਨੇ ਵੀ ਕਿਤਾਬ ਦੇ ਸਾਰੇ ਲੇਖਾਂ ਦੀ ਸਹੀ ਪੜਚੋਲ ਕਰਕੇ ਆਪਣੇ ਉੱਤਮ ਵਿਚਾਰ ਬਹੁਤ ਹੀ ਸੁੰਦਰ ਢੰਗ ਨਾਲ **ਹੰਸ ਚੋਗ** ਵਾਂਗ ਪ੍ਰਗਟ ਕੀਤੇ ਹਨ ਦਾ ਵੀ ਅਤਿਅੰਤ ਧੰਨਵਾਦੀ ਹਾਂ।

ਬਾਬਾ ਹਰਜੀਤ ਸਿੰਘ ਭੰਵਰਾ (ਭਾਈ ਲਾਲੋ ਸੇਵਾ ਇੰਟਰਨੈਸ਼ਨਲ) ਦੇ ਮੁੱਖ ਸੇਵਾਦਾਰ ਨੇ ਵੀ ਆਪਣੇ ਪਵਿੱਤਰ ਤੇ ਮਿੱਠੇ ਬੋਲਾਂ ਰਾਹੀਂ ਦਾਸ ਨੂੰ ਹਰ ਪਖੋਂ ਨਿਵਾਜਿਆ ਹੈ।

ਬਾਬਾ ਵਿਸ਼ਵਕਰਮਾ ਵੰਸ਼ੀ ਸਾਰੇ ਹੀ ਸਹਿਯੋਗੀ ਰਾਮਗੜ੍ਹੀਆ ਮਿੱਤਰਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਹਰ ਪਖੋਂ ਨਾ ਸਿਰਫ਼ ਹੁਣ ਸਗੋਂ ਅਗਾਂਹ ਤੋਂ ਵੀ ਪੂਰਨ ਸਹਿਯੋਗ ਦੇਣ ਲਈ ਮਦਦ ਕਰਨ ਦਾ ਹੁੰਗਾਰਾ ਭਰਿਆ।

ਆਪਣੀ ਅਰਧਾਂਗਨੀ ਸ੍ਰੀਮਤੀ ਭੁਪਿੰਦਰ ਕੌਰ ਦਾ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਘਰੇਲੂ ਜ਼ਿੰਮੇਵਾਰੀਆਂ ਸਿਹਤ ਠੀਕ ਨਾ ਹੋਣ ਦੇ ਬਾਵਜੂਦ ਵੀ ਆਪਣੇ ਸਿਰ ਲੈ ਕੇ ਇਸ ਕਿਤਾਬ ਦੀ ਰਚਨਾ ਕਰਨ ਲਈ ਪੂਰਨ ਸਹਿਯੋਗ ਦਿੱਤਾ। ਕੰਪਿਊਟਰ ਕੰਪੋਜ਼ਿੰਗ ਕਰਨ ਵਾਲੇ ਮੇਰੇ ਨਿੱਘੇ ਵੀਰ ਸਰਵਣ ਸਿੰਘ (ਸੋਨੂੰ) ਲੁਧਿਆਣਾ, ਜਿਨ੍ਹਾਂ ਨੇ ਟਾਈਪ ਸੈਟਿੰਗ ਅਤੇ ਛਪਵਾਉਣ ਲਈ ਦਿਨ ਰਾਤ ਇਕ ਕਰਕੇ ਗੰਭੀਰਤਾ, ਸੁਹਿਰਦਤਾ, ਪਿਆਰ, ਸ਼ਰਧਾ ਨਾਲ ਇਸ ਪੁਸਤਕ ਦੀ ਉਸਾਰੀ ਕੀਤੀ ਹੈ, ਦਾ ਵੀ ਅਤਿਅੰਤ ਧੰਨਵਾਦੀ ਹਾਂ। ਅਖੀਰ ਵਿਚ ਪਰਮਾਤਮਾ ਅੱਗੇ ਕੇਵਲ ਇਹੋ ਅਰਜੋਈ ਕਰਦਾ ਹਾਂ ਕਿ ਸੱਚੇ ਪਾਤਸ਼ਾਹ ਤੁਸੀਂ ਆਪਣੀ ਰਹਿਮਤ ਦੁਆਰਾ ਇਸ ਪੁਸਤਕ ਦੀ ਰਚਨਾ ਆਪ ਹੀ ਕਰਵਾਈ ਹੈ। ਮੇਰਾ ਤਾਂ ਕੋਈ ਕਰਮ ਨਹੀਂ ਕਿ ਮੈਂ ਇਹ ਰਚਨਾ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰ ਸਕਦਾ। ਅੰਤ ਵਿਚ ਸਿਰਫ਼ ਇਹੋ ਆਖਦਾ ਹਾਂ :

**ਬੰਦਾ ਬੰਦਾ ਹੈ ਖ਼ੁਦਾ ਤੋਂ ਨਹੀਂ ਖ਼ੁਦਾ ਕੀ ਰਹਿਮਤ ਹੈ**
**ਮਗਰ ਖ਼ੁਦਾ ਸੇ ਜੁਦਾ ਭੀ ਨਹੀਂ।**

***ਹਰਦੇਵ ਸਿੰਘ ਕਲਸੀ***
*4526, ਗਲੀ ਨੰ. 12,*
*ਸ਼ਿਮਲਾਪੁਰੀ ਲੁਧਿਆਣਾ, ਫੋਨ : 0161-2492713*

# ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ

ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਪਟਨਾ ਸ਼ਹਿਰ ਵਿਚ ਪ੍ਰਕਾਸ਼ ਹੋਣ ਤੋਂ ਪਹਿਲਾਂ ਦੀ ਤਸਵੀਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਦੁਆਰਾ ਆਪ ਬਿਆਨ ਕੀਤੀ ਹੈ। ਉਹਨਾਂ ਨੇ ਆਪਣੇ ਪਿਛਲੇ ਸਮੇਂ ਦੀ ਕਥਾ ਨੂੰ ਇਸ ਪ੍ਰਕਾਰ ਬਿਆਨ ਕੀਤਾ ਹੈ :

ਅਬ ਮੈਂ ਆਪਨੀ ਕਥਾ ਬਖਾਨੋ॥
ਤਪ ਸਾਧਤ ਜਿਹ ਬਿਧਿ ਮੁਹਿ ਆਨੋ॥
ਹੇਮ ਕੁੰਟ ਪਾਬਤ ਹੈ ਜਹਾਂ॥
ਸਪਤ ਸ੍ਰਿੰਗ ਸੋਭਿਤ ਹੈ ਤਹਾਂ॥
ਸਪਤ ਸ੍ਰਿੰਗ ਤਿਹ ਨਾਮ ਕਹਾਵਾ॥
ਪੰਡੁ ਰਾਜ ਜਹ ਜੋਗੁ ਕਮਾਵਾ॥
ਤਹ ਹਮ ਅਧਿਕ ਤਪੱਸਿਆ ਸਾਧੀ॥
ਮਹਾਕਾਲ ਕਾਲਿਕਾ ਆਰਾਧੀ॥
ਇਹ ਬਿਧਿ ਕਰਤ ਤਪੱਸਿਆ ਭਯੋ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ॥

*(ਬਚਿੱਤ੍ਰ ਨਾਟਕ-ਛੇਵਾ ਅਧਿਆਇ)*

ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਆਪ ਜੀ ਦੇ ਪਿਤਾ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਬਾ ਬਕਾਲਾ ਵਿਖੇ ਭੋਰਾ ਸਾਹਿਬ ਵਿਚ ਪਰਮੇਸ਼ਰ ਦੀ ਬੰਦਗੀ ਕੀਤੀ ਅਤੇ ਮਾਤਾ ਗੁਜਰੀ ਜੀ ਦਾ ਮਹਾਨ ਸਿਰੜ ਏਨਾ ਸੀ ਕਿ ਆਪ ਜੀ ਭੋਰਾ ਸਾਹਿਬ ਦੇ ਬਾਹਰ ਬੈਠ ਕੇ ਪਹਿਰਾ ਦਿੰਦੇ ਰਹੇ ਅਤੇ ਸਮੇਂ ਸਿਰ ਪ੍ਰਸ਼ਾਦਾ ਛਕਾਉਂਦੇ ਰਹੇ। ਕਲਗੀਧਰ ਪਾਤਸ਼ਾਹ ਨੇ ਇਸ ਮਹਾਨ ਕਮਾਈ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :

ਤਾਤ ਮਾਤ ਮੁਰ ਅਲਖ ਅਰਾਧਾ॥
ਬਹੁ ਬਿਧਿ ਜੋਗ ਸਾਧਨਾ ਸਾਧਾ॥
ਤਿਨ ਜੋ ਕਰੀ ਅਲਖ ਕੀ ਸੇਵਾ॥
ਤਾ ਤੇ ਭਏ ਪ੍ਰਸੰਨਿ ਗੁਰਦੇਵਾ॥
ਤਿਨ ਪ੍ਰਭ ਜਬ ਆਇਸ ਮੁਹਿ ਦੀਆ॥
ਤਬ ਹਮ ਜਨਮ ਕਲੂ ਮਹਿ ਲੀਆ॥
ਚਿਤ ਨ ਭਯੋ ਹਮਰੋ ਆਵਨ ਕਹ॥
ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹਿ॥

**ਜਿਉ ਤਿਉ ਪ੍ਰਭ ਹਮ ਕੋ ਸਮਝਾਯੋ॥**
**ਇਮ ਕਹਿ ਕੈ ਇਹ ਲੋਕ ਪਠਾਯੋ॥**

*(ਬਚਿੱਤ੍ਰ ਨਾਟਕ- ਛੇਵਾਂ ਅਧਿਆਇ)*

ਉਪਰਲੀਆਂ ਸਤਰਾਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਮਾਤ ਲੋਕਿ ਵਿਚ ਅਵਤਾਰ ਧਾਰਨ ਤੋਂ ਪਹਿਲਾਂ ਹੇਮ ਕੁੰਟ ਪਰਬਤ ਤੇ ਏਨੀ ਮਹਾਨ ਤਪੱਸਿਆ ਕੀਤੀ ਕਿ ਜੋ ਅਕਾਲ ਪੁਰਖ ਦੀ ਮਾਰਨ ਵਾਲੀ ਸ਼ਕਤੀ ਕਾਲ ਰੂਪ ਬਣਦੀ ਹੈ, ਉਸ ਉੱਪਰ ਵੀ ਪੂਰਨ ਤੌਰ ਤੇ ਕਾਬੂ ਪਾ ਲਿਆ, ਕਹਿੰਦੇ ਹਨ, ਜਦੋਂ ਮੇਰੇ ਮਾਤਾ ਪਿਤਾ ਜੀ ਨੇ ਘੋਰ ਤਪੱਸਿਆ ਕੀਤੀ, ਤਾਂ ਪਰਮੇਸ਼ਰ ਨੇ ਪ੍ਰਸੰਨ ਹੋ ਕੇ ਮੈਨੂੰ ਆਪਣਾ ਪਿਆਰਾ ਸਪੁੱਤਰ ਬਣਾ ਕੇ ਜ਼ਬਰ ਤੇ ਜ਼ੁਲਮ ਨਾਲ ਟੱਕਰ ਲੈਣ ਲਈ ਤੇ ਜ਼ਾਲਮਾਂ ਦਾ ਸੰਘਾਰ ਕਰਨ ਲਈ ਇਸ ਸੰਸਾਰ ਤੇ ਭੇਜਿਆ ਤੇ ਖ਼ਾਲਸਾ ਪੰਥ ਦੀ "ਸਿਰਜਣਾ" ਕਰਨ ਦੀ ਮਹਾਨ ਬਖਸ਼ਿਸ਼ ਵੀ ਮੇਰੇ ਉਪਰ ਕੀਤੀ ਪਰ ਜਦੋਂ ਅਸੀਂ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਏਨਾ ਮਹਾਨ ਕੰਮ ਮੈਂ ਕਿਵੇਂ ਕਰਾਂਗਾ ਤਾਂ ਉਨ੍ਹਾਂ ਕਿਹਾ : ਤੁਹਾਨੂੰ ਤਾਂ ਮੈਂ ਸੰਸਾਰ ਵਿਚ ਦਾਸਾਂ ਦਾ ਦਾਸ ਬਣਾ ਕੇ ਭੇਜ ਰਿਹਾ ਹਾਂ। ਦਸ਼ਮੇਸ਼ ਪਿਤਾ ਜੀ ਦੇ ਇਸ ਘਟਨਾ ਬਾਬਤ ਆਪਣੇ ਮੁਖਾਰਬਿੰਦ ਤੋਂ ਬਚਨ ਇਸ ਪ੍ਰਕਾਰ ਹਨ :

**ਮੈ ਅਪਨਾ ਸੁਤ ਤੁਹਿ ਨਿਵਾਜਾ॥**
**ਪੰਥ ਪ੍ਰਚੁਰ ਕਰਬੇ ਕਉ ਸਾਜਾ॥**
**ਜਾਹਿ ਤਹਾ ਤੈ ਧਰਮੁ ਚਲਾਇ॥**
**ਕਬੁਧਿ ਕਰਨ ਤੇ ਲੋਕ ਹਟਾਇ॥**

*(ਅਕਾਲ ਪੁਰਖ ਬਾਚ-ਚੌਪਈ)*

ਜਦੋਂ ਨਿਰੰਕਾਰ ਦੇ ਇਹ ਬਚਨ ਹੋਏ ਤਾਂ ਮਨ ਵਿਚ ਇਤਨੀ ਸ਼ੀਤਲਤਾ ਆਈ ਕਿ ਮੈਨੂੰ ਅੰਦਰੋਂ ਝੁਣਝਣੀ ਪ੍ਰਤੀਤ ਹੋਈ ਅਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ, ਪੰਥ ਵੀ ਤਾਂ ਹੀ ਚਲੇਗਾ ਜੇ ਤੁਹਾਡਾ ਮਿਹਰਾਂ ਭਰਿਆਂ ਹੱਥ ਅਤੇ ਤੁਹਾਡੀ ਅਪਾਰ ਬਖਸ਼ਿਸ਼ ਮੇਰੇ ਉੱਪਰ ਹੋਵੇਗੀ। ਸਾਹਿਬਾਂ ਦੇ ਪਰਮੇਸ਼ਰ ਨਾਲ ਹੋਏ ਬਚਨ ਇਸ ਪ੍ਰਕਾਰ ਹਨ:

**ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਯਾਇ॥**
**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥**

*(ਕਬਿਓ ਬਾਚ- ਦੋਹਰਾ)*

ਇਹੋ ਕਾਰਨ ਸੀ ਕਿ ਸਾਨੂੰ ਇਸ ਸੰਸਾਰ ਤੇ ਪਰਮੇਸ਼ਰ ਦੇ ਹੁਕਮਾਂ ਅਨੁਸਾਰ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤਿ ਦੇ ਰੂਪ ਵਿਚ ਆਉਣਾ ਪਿਆ। ਗੁਰੂ ਕਲਗੀਧਰ ਪਾਤਸ਼ਾਹ ਦੇ ਬਚਨ ਹਨ :

ਹਮ ਇਹ ਕਾਜ ਜਗਤ ਮੋ ਆਏ॥
ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥
ਦੁਸਟ ਦੋਖੀਅਨ ਪਕਰਿ ਪਛਾਰੋ॥
ਯਾਹੀ ਕਾਜ ਧਰਾ ਹਮ ਜਨਮੰ॥
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨ॥

*(ਬਚਿੱਤ੍ਰ ਨਾਟਕ- ਛੇਵਾਂ ਅਧਿਆਇ)*

ਮੁਰ ਮਿਤ ਪੂਰਬ ਕੀਅਸਿ ਪਯਾਨਾ॥
ਭਾਂਤਿ ਭਾਂਤਿ ਕੈ ਤੀਰਥਿ ਨਾਨਾ॥
ਜਬ ਹੀ ਜਾਤ ਤ੍ਰਿਬੇਣੀ ਭਏ॥
ਪੁੰਨ ਦਾਨ ਦਿਨ ਕਰਤ ਬਿਤਏ॥
ਤਹੀ ਪ੍ਰਕਾਸ ਹਮਾਰਾ ਭਯੋ॥
ਪਟਨਾ ਸਹਰ ਬਿਖੈ ਭਵ ਲਯੋ॥

*(ਬਚਿੱਤ੍ਰ ਨਾਟਕ- ਚੌਪਈ)*

ਜੋ ਹਮ ਕੋ ਪਰਮੇਸਰ ਉਚਰਿ ਹੈ॥
ਤੇ ਸਭ ਨਰਕ ਕੁੰਡ ਮਹਿ ਪਰਿ ਹੈ॥
ਮੋ ਕੌ ਦਾਸ ਤਵਨ ਕਾਨੋ॥
ਯਾ ਮੈ ਭੇਦ ਨ ਰੰਚ ਪਛਾਨੋ॥ *(ਚੌਪਈ)*

ਇਹਨਾ ਤੁਕਾਂ ਦੇ ਵੀ ਕਈ ਵਾਰੀ ਅਸੀਂ ਗਲਤ ਅਰਥ ਕੱਢ ਲੈਂਦੇ ਹਾਂ ਕਿ ਕਲਗੀਧਰ ਪਾਤਸ਼ਾਹ ਨੂੰ ਪਰਮੇਸ਼ਰ ਕਹਿਣ ਤੇ ਅਸੀਂ ਨਰਕਾਂ ਦੇ ਭਾਗੀ ਬਣਾਂਗੇ, ਪਰ ਹੈ ਗੱਲ ਇਸ ਤੋਂ ਉਲਟ, ਜਦੋਂ ਅਸੀਂ ਹਰ ਰੋਜ਼ ਪੜ੍ਹਦੇ ਹਾਂ:

ਨਾਨਕ ਗੁਰੂ ਗੋਬਿੰਦ ਸਿੰਘ ਪੂਰਨ ਗੁਰ ਅਵਤਾਰ॥
ਜਗ ਮਗ ਜੋਤ ਬਿਰਾਜ ਰਹੀ ਸ੍ਰੀ ਅਬਿਚਲ ਨਗਰ ਆਪਾਰ॥

ਜੇ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਉਚਾਰਨ ਕੀਤੇ ਬਚਨ ਹਨ ਕਿ ਗੁਰੂ ਸਾਹਿਬਾਂ ਦਾ ਸੱਚਾ ਸਿੱਖ ਸੇਵਕ ਕਦੇ ਵੀ ਮੁੜ ਕੇ ਗਰਭ ਜੂਨੀ ਵਿਚ ਨਹੀਂ ਪਵੇਗਾ ਤਾਂ ਫਿਰ ਗੁਰੂ ਗੋਬਿੰਦ ਸਿੰਘ ਜੀ ਨੂੰ ਪਰਮੇਸ਼ਰ ਕਿਉਂ ਨਹੀਂ ਕਹਿ ਸਕਦੇ? ਇਹਨਾਂ ਤੁਕਾਂ ਦੇ ਸਹੀ ਅਰਥ ਇਹ ਹਨ ਕਿ ਜੋ ਪਰਮੇਸ਼ਰ ਸਮਝ ਕੇ ਗੁਰੂ

ਸਾਹਿਬਾਨਾਂ ਦੀ ਪੂਜਾ ਕਰੇਗਾ ਉਹ ਹਮੇਸ਼ਾ ਨਰਕਾਂ ਤੋਂ ਪਰੇ ਹੋ ਜਾਵੇਗਾ। ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਂ ਦੇ ਬਚਨ ਹਨ :

**ਜਪਿ ਮਨ ਹਰਿ ਹਰਿ ਹਰਿ ਨਿਸਤਰੈ॥**

**ਗੁਰ ਕੇ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ॥**

*(ਪੰਨਾ-੧੨੬੩)*

ਮਥਰਾ ਭੱਟ ਦੇ ਬਚਨ ਹਨ ਕਿ ਗੁਰੂ ਅਰਜਨ ਅਤੇ ਪਰਮੇਸ਼ਰ ਵਿਚ ਕੋਈ ਅੰਤਰ ਨਹੀਂ।

ਪਟਨਾ ਸ਼ਹਿਰ ਦਾ ਪਹਿਲਾਂ ਨਾ ਪਾਟਲੀ ਪੁੱਤਰ ਸੀ ਕਿਉਂਕਿ ਇਸ ਸ਼ਹਿਰ ਵਿਚ ਹਮੇਸ਼ਾਂ ਵਾਂਗ ਪਾਟਿਲ ਦੇ ਸਫੈਦ ਫੁਲ ਹਰ ਸ਼ਾਮ ਨੂੰ ਇਥੋਂ ਦੀਆਂ ਇਮਾਰਤਾਂ ਦੇ ਛੱਜਿਆਂ ਤੇ ਅਜੇ ਵੀ ਖਿੜਦੇ ਹਨ। ਆਪ ਜੀ ਨੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਗ੍ਰਹਿ ਵਿਖੇ ਮਾਤਾ ਗੁਜਰੀ ਜੀ ਦੀ ਕੁੱਖੋਂ 22 ਦਸੰਬਰ ਸੰਨ 1666 ਈ: ਵਿਚ ਨੂਰਾਨੀ ਅਗੰਮੀ ਜੋਤਿ ਬਣ ਕੇ ਅਵਤਾਰ ਧਾਰਨ ਕੀਤਾ ਅਤੇ ਪਟਨੇ ਸ਼ਹਿਰ ਦੀ ਧਰਤੀ, ਸਦਾ ਲਈ ਪਵਿੱਤਰ ਹੋ ਗਈ। ਫਿਰ ਆਪ ਜੀ ਨੇ ਬਚਪਨ ਵਿਚ ਉਹ ਚੋਜ ਕੀਤੇ, ਜਿਨ੍ਹਾਂ ਨੂੰ ਵੇਖ ਕੇ ਹਰ ਕੋਈ ਹੈਰਾਨ ਹੁੰਦਾ, ਜਿਵੇਂ ਭੀਖਣ ਸ਼ਾਹ ਮੁਸਲਮਾਨ ਦੀਆਂ ਕੁੱਜੀਆਂ ਤੇ ਦੋਨੋਂ ਹੱਥ ਰੱਖ ਕੇ ਇਸ ਗੱਲ ਦਾ ਸਬੂਤ ਦੇਣਾ ਕਿ ਉਹ ਰੱਬ ਦੀ ਬਣਾਈ ਹੋਈ ਸ੍ਰਿਸ਼ਟੀ ਨੂੰ ਬਿਨਾਂ ਕਿਸੇ ਭਿੰਨ ਭੇਦ ਤੋਂ *"ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ"* ਮੰਨਦੇ ਹਨ। ਰਾਜਾ ਫਤਹਿ ਚੰਦ ਦੀ ਰਾਣੀ ਦੀ ਗੋਦ ਵਿਚ ਬੈਠ ਕੇ ਉਸ ਕੋਲੋਂ ਪੁੱਤਰ ਦਾ ਪਿਆਰ ਲੈਣਾ ਤੇ ਛੋਲੇ ਪੂਰੀਆਂ ਦਾ ਪ੍ਰਸ਼ਾਦ ਛਕਣਾ। ਪੰਡਿਤ ਸ਼ਿਵਦਤ ਨੂੰ ਰਾਮ ਚੰਦਰ ਜੀ ਦੇ ਰੂਪ ਵਿਚ ਦਰਸ਼ਨ ਦੇਣੇ। ਆਪਣੇ ਦੋਨੋਂ ਹੱਥਾਂ ਵਿਚ ਸੋਨੇ ਦੇ ਪਾਏ ਹੋਏ ਕੰਗਣਾਂ ਨੂੰ ਗੋਦਾਵਰੀ ਵਿਚ ਸੁੱਟ ਕੇ ਆਪਣੇ ਮਾਮਾ ਕ੍ਰਿਪਾਲ ਚੰਦ ਜੀ ਨੂੰ ਕਹਿਣਾ ਕਿ ਮਾਮਾ ਜੀ ਇਹ ਕੰਗਣ ਤਾਂ ਅੱਜ ਵੀ ਨਦੀ ਵਿਚ ਸੁਟਣੇ ਹਨ ਤੇ ਕੱਲ੍ਹ ਵੀ ਸੁੱਟਣੇ ਹਨ। ਉਹਨਾਂ ਦਾ ਇਹ ਅਨੋਖਾ ਅਨੁਭਵ ਆਪਣੇ ਆਉਣ ਵਾਲ ਸਮੇਂ ਵਿਚ ਸ਼ਹੀਦ ਹੋਣ ਵਾਲੇ ਚਾਰੇ ਸਾਹਿਬਜ਼ਾਦਿਆਂ ਵੱਲ ਇਕ ਇਸ਼ਾਰਾ ਸੀ, ਜਿਸਨੂੰ ਸਮਝ ਸਕਣਾ ਹਰ ਇਕ ਦੇ ਭਾਗਾਂ ਵਿਚ ਨਹੀਂ ਹੁੰਦਾ।

ਸਮੇਂ ਦੇ ਹਾਲਾਤਾਂ ਨੂੰ ਵੇਖਦੇ ਹੋਏ ਆਪ ਜੀ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਬਚਪਨ ਵਿਚ ਹੀ ਆਪ ਨੂੰ ਧਾਰਮਿਕ ਅਤੇ ਸ਼ਸ਼ਤਰ ਵਿਦਿਆ, ਘੋੜ ਸਵਾਰੀ ਅਤੇ ਤੀਰ ਅੰਦਾਜ਼ੀ ਆਦਿ ਦੀ ਸਿੱਖਿਆ ਵਿਚ ਪੂਰੀ ਤਰ੍ਹਾਂ ਨਿਪੁੰਨ ਕੀਤਾ। ਫਿਰ ਜਦੋਂ ਆਪ ਜੀ ਦੀ ਉਮਰ ਛੇ ਸਾਲਾਂ ਦੀ ਹੋਈ ਤਾਂ ਆਪ ਜੀ ਆਉਣ ਵਾਲੇ ਹਾਲਾਤਾਂ ਨੂੰ ਵੇਖਦੇ ਹੋਏ ਅਨੰਦਪੁਰ ਸਾਹਿਬ ਆ ਗਏ। (ਕੇਸ ਗੜ੍ਹ ਸਾਹਿਬ) ਜਿਸ ਦਾ ਪਹਿਲਾਂ ਨਾਂ ਮਾਖੋ ਕੀ ਢੇਰੀ ਸੀ ਉਸਨੂੰ ਕੋਈ ਵੀ ਪੰਜਾਬੀ ਲੈਣ ਦੀ ਜੁਅਰਤ ਨਹੀਂ ਸੀ ਕਰਦਾ ਕਿਉਂਕਿ ਉਥੇ ਮਾਖੋ ਨਾਮ ਦਾ ਇਕ

ਦੈਂਤ ਰਹਿੰਦਾ ਸੀ, ਜਿਸਨੂੰ ਗੁਰੂ ਤੇਗ ਬਹਾਦਰ ਸਾਹਿਬ ਨੇ ਪਹਿਲਾਂ ਖਤਮ ਕਰਕੇ ਉਸਦਾ ਉੱਧਾਰ ਕੀਤਾ ਫਿਰ ਆਪ ਜੀ ਨੇ ਮੁਹਰਾਂ ਦੇ ਬਦਲੇ ਉਸ ਜਗ੍ਹਾ ਦੀ ਖਰੀਦ ਕੀਤੀ। ਫਿਰ ਪਟਨਾ ਸ਼ਹਿਰ ਵਿਖੇ ਪਰਿਵਾਰ ਸਮੇਤ ਆਉਣ ਦਾ ਹੁਕਮਨਾਮਾ ਭੇਜ ਦਿਤਾ। ਪਰਿਵਾਰ ਸਮੇਤ ਸੰਗਤਾਂ ਨੂੰ ਬਚਪਨ ਵਿਚ ਆਪਣੇ ਦਰਸ਼ਨ ਦਿੰਦੇ ਹੋਏ ਅਤੇ ਸਮੇਂ-ਸਮੇਂ ਤੇ ਸੰਗਤਾਂ ਨੂੰ ਉਪਦੇਸ਼ ਕਰਦੇ ਹੋਏ ਅਨੰਦਪੁਰ ਸਾਹਿਬ ਪਹੁੰਚੇ। ਇਸ ਗੱਲ ਨੂੰ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਕਲਮਬੰਦ ਕੀਤਾ ਹੈ:

**ਮੱਦ੍ਰ ਦੇਸ ਹਮ ਕੋ ਲੇ ਆਏ॥**
**ਭਾਂਤਿ ਭਾਂਤਿ ਦਾਈਅਨ ਦੁਲਰਾਏ॥**
**ਕੀਨੀ ਅਨਿਕ ਭਾਂਤਿ ਤਨ ਰੱਛਾ।**
**ਦੀਨੀ ਭਾਂਤਿ ਭਾਂਤਿ ਕੀ ਸਿਛਾ॥**

***(ਬਚਿੱਤ੍ਰ ਨਾਟਕ- ਸੱਤਵਾਂ ਅਧਿਆਇ)***

ਫਿਰ ਨੌਂ ਸਾਲ ਦੀ ਉਮਰ ਵਿਚ ਜਦੋਂ ਕਸ਼ਮੀਰੀ ਪੰਡਿਤਾਂ ਨੇ ਆਪਣੇ ਉਪਰ ਔਰੰਗਜ਼ੇਬ ਮੁਗਲ ਬਾਦਸ਼ਾਹ ਵੱਲੋਂ ਢਾਹੇ ਜਾ ਰਹੇ ਜ਼ੁਲਮਾਂ ਦੀ ਆਪਣੀ ਦੁਖ ਭਰੀ ਹਾਲਤ ਦਾ ਰੋਣਾ ਰੋਇਆ ਕਿ ਮੁਗਲ ਬਾਦਸ਼ਾਹ ਜ਼ਬਰ ਅਤੇ ਆਪਣੀ ਤਾਕਤ ਰਾਹੀਂ ਸਾਡੇ ਹਿੰਦੂ ਧਰਮ ਨੂੰ ਖਤਮ ਕਰਕੇ ਜ਼ਬਰਦਸਤੀ ਮੁਸਲਮਾਨ ਬਣਾਉਣਾ ਚਾਹੁੰਦਾ ਹੈ ਤਾਂ ਨੌਵੇਂ ਪਾਤਸ਼ਾਹ ਉਹਨਾਂ ਦੀ ਦੁੱਖਾਂ ਭਰੀ ਦਾਸਤਾਨ ਸੁਣ ਕੇ ਡੂੰਘੀ ਸੋਚ ਵਿਚ ਡੁੱਬ ਗਏ, ਕਿਉਂਕਿ ਉਹ ਜਾਣਦੇ ਸਨ ਕਿ ਇਹ ਕੋਈ ਛੋਟੀ ਜਿਹੀ ਗੱਲ ਨਹੀਂ, ਇਸ ਪਿਛੇ ਕਿਸੇ ਬਹੁਤ ਮਹਾਨ ਤਪੱਸਵੀ ਪੁਰਖ ਦੀ ਕੁਰਬਾਨੀ ਦੀ ਜ਼ਰੂਰਤ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ ਦਾ ਉਸ ਸਮੇਂ ਦਾ ਨਾਂ ਗੋਬਿੰਦ ਰਾਇ ਸੀ ਆਪਣੇ ਪਿਤਾ ਜੀ ਦੀ ਅਵਸਥਾ ਨੂੰ ਜਾਣਦੇ ਹੋਏ ਪਿਤਾ ਜੀ ਦੇ ਚਿਹਰੇ ਵੱਲ ਤੱਕ ਕੇ ਬੋਲੇ ਕਿ ਪਿਤਾ ਜੀ ਜਿਹੜੀ ਅੱਜ ਤੁਸੀਂ ਡੂੰਘੀ ਸੋਚ ਵਿਚ ਡੁੱਬੇ ਹੋ ਕੀ ਆਪ ਤੋਂ ਵੀ ਵੱਡਾ ਇਸ ਸਮੇਂ ਸੰਸਾਰ ਵਿਚ ਕੋਈ ਮਹਾਨ ਤਪੱਸਵੀ ਜਾਂ ਅਵਤਾਰ ਹੋ ਸਕਦਾ ਹੈ? ਇਹ ਕੁਰਬਾਨੀ ਤਾਂ ਤੁਸੀਂ ਆਪ ਹੀ ਕਰ ਸਕਦੇ ਹੋ। ਤੁਸੀਂ ਆਪ ਹੀ ਦਿੱਲੀ ਜਾਉ ਅਤੇ ਇਹਨਾਂ ਮਜ਼ਲੂਮਾਂ ਅਤੇ ਦੁਖਿਆਰਿਆਂ ਦੇ ਧਰਮ ਦੀ ਰੱਖਿਆ ਕਰੋ। ਸੂਰਮੇ ਅਤੇ ਸੂਰਬੀਰ ਪੁੱਤਰ ਦੇ ਬਚਨਾਂ ਨੇ ਗੁਰੂ ਸਾਹਿਬ ਨੂੰ ਇਸ ਗੱਲ ਦਾ ਪ੍ਰਤੱਖ ਰੂਪ ਵਿਚ ਸਬੂਤ ਦਿੱਤਾ ਕਿ ਉਹਨਾਂ ਪਿਛੋਂ ਉਹਨਾਂ ਦੀ ਗੁਰਗੱਦੀ ਦੀ ਪੂਰੀ ਜ਼ਿੰਮੇਵਾਰੀ ਬਹੁਤ ਹੀ ਚੰਗੇ ਢੰਗ ਨਾਲ ਉਹਨਾਂ ਦਾ ਹੋਣਹਾਰ ਸਪੁੱਤਰ ਸੰਭਾਲ ਲਵੇਗਾ ਅਤੇ ਸਿੱਖ ਧਰਮ ਦੀਆਂ ਜੜ੍ਹਾਂ ਨੂੰ ਜੁਗਾਂ ਤਕ ਗੱਡ ਕੇ ਪੱਕੀਆਂ ਕਰੇਗਾ।

ਇਹ ਸੋਚ ਕੇ ਝੱਟ ਉਹਨਾਂ ਨੇ ਕਸ਼ਮੀਰੀ ਪੰਡਿਤਾਂ ਨੂੰ ਬਚਨ ਕੀਤੇ ਕਿ ਜਾਉ ਔਰੰਗਜ਼ੇਬ ਨੂੰ ਕਹੋ ਕਿ ਜੇ ਉਹ ਇਕੱਲੇ ਸਿੱਖਾਂ ਦੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ

ਨੂੰ ਮੁਸਲਮਾਨ ਬਣਾ ਲਵੇ ਤਾਂ ਅਸੀਂ ਸਾਰੇ ਉਸੇ ਸਮੇਂ ਹੀ ਹਿੰਦੂਆਂ ਤੋਂ ਮੁਸਲਮਾਨ ਬਣ ਜਾਵਾਂਗੇ। ਬਸ ਫਿਰ ਕੀ ਸੀ ਔਰੰਗਜ਼ੇਬ ਨੂੰ ਸੁਨੇਹਾ ਮਿਲਣ ਤੇ ਉਸਨੇ ਗੁਰੂ ਜੀ ਨੂੰ ਦਿੱਲੀ ਆਉਣ ਲਈ ਸੱਦਾ ਭੇਜ ਦਿੱਤਾ। ਗੁਰੂ ਤੇਗ ਬਹਾਦਰ ਜੀ, ਗੋਬਿੰਦ ਰਾਏ ਨੂੰ ਆਪਣੇ ਪਹਿਲੇ ਗੁਰੂ ਦੀ ਮਰਿਯਾਦਾ ਅਨੁਸਾਰ ਗੁਰਗੱਦੀ ਦੇ ਵਾਰਸ ਬਣਾ ਕੇ ਆਪਣੇ ਨਾਲ ਪੰਜ ਸਿੰਘਾਂ (ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਇਆਲਾ ਜੀ, ਭਾਈ ਉਦੇ ਸਿੰਘ ਜੀ ਅਤੇ ਭਾਈ ਕਪੂਰ ਜੀ) ਨੂੰ ਨਾਲ ਲੈ ਕੇ ਦਿੱਲੀ ਵੱਲ ਰਵਾਨਾ ਹੋਏ। ਆਗਰੇ ਵਿਚ ਇਕ ਆਜੜੀ ਦੀ ਗਰੀਬੀ ਦੂਰ ਕਰਨ ਕਰਕੇ ਉਸ ਨੂੰ ਆਪਣੇ ਹੱਥੋਂ ਸੋਨੇ ਦੀਆਂ ਮੋਹਰਾਂ ਦੇ ਕੇ (ਜੋ ਬਾਅਦ ਵਿਚ ਚਮਕੌਰ ਦੇ ਜੰਗ ਵਿਚ ਸ਼ਹੀਦ ਹੋਏ) ਜਦੋਂ ਦਿੱਲੀ ਔਰੰਗਜ਼ੇਬ ਦੇ ਦਰਬਾਰ ਵਿਚ ਹਾਜ਼ਰ ਹੋਏ ਤਾਂ ਉਸ ਨੇ ਆਪ ਜੀ ਦੇ ਅੱਗੇ ਤਿੰਨ ਸ਼ਰਤਾਂ ਰੱਖੀਆਂ।

1. ਮੁਸਲਮਾਨ ਬਣ ਜਾਉ।
2. ਜਾਂ ਕੋਈ ਕਰਾਮਾਤ ਵਿਖਾਉ।
3. ਜਾਂ ਸ਼ਹੀਦ ਹੋਣ ਲਈ ਤਿਆਰ ਹੋ ਜਾਉ।

ਗੁਰੂ ਤੇਗ ਬਹਾਦਰ ਜੀ ਨੇ ਆਪਣੇ ਸਿੰਘਾਂ ਸਮੇਤ ਸ਼ਹੀਦ ਹੋਣਾ ਪ੍ਰਵਾਨ ਕੀਤਾ। ਬਸ ਫਿਰ ਕੀ ਸੀ, ਪਹਿਲਾਂ ਆਪ ਜੀ ਦੇ ਪਿੰਜਰੇ ਸਾਹਮਣੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ, ਜਿਸਦਾ ਮੁੱਖ ਆਪ ਜੀ ਦੇ ਪਿੰਜਰੇ ਵੱਲ ਰੱਖਿਆ ਗਿਆ। ਫਿਰ ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅੱਗ ਲਗਾ ਕੇ ਜੀਉਂਦੇ ਜੀਅ ਸ਼ਹੀਦ ਕੀਤਾ। ਫਿਰ ਭਾਈ ਦਿਆਲਾ ਜੀ ਨੂੰ ਉਬਲਦੀ ਹੋਈ ਦੇਗ ਵਿਚ ਬਿਠਾ ਕੇ ਗੁਰੂ ਜੀ ਦੇ ਸਾਹਮਣੇ ਅਨੇਕਾਂ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ ਤਾਂ ਕਿ ਗੁਰੂ ਜੀ ਦਾ ਮਨ ਆਪਣੇ ਪਿਆਰੇ ਸਿੰਘਾਂ ਦੀ ਸ਼ਹੀਦੀ ਨੂੰ ਵੇਖ ਕੇ ਬਦਲ ਜਾਵੇ ਅਤੇ ਉਹ ਆਪਣੇ ਸ਼ਰੀਰ ਦਾ ਬਲੀਦਾਨ ਕਰਵਾਉਣ ਤੋਂ ਪਿੱਛੇ ਹਟ ਕੇ ਮੁਸਲਮਾਨ ਬਣਨਾ ਮੰਨ ਜਾਣ, ਪਰ ਉਹਨਾਂ ਨੂੰ ਆਪਣੇ ਪਹਿਲੇ ਗੁਰੂ ਦੇ ਪਾਏ ਪੂਰਨੇ:

ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤੁ॥
ਪੁਰਜਾ ਪੁਰਜਾ ਕੱਟ ਮਰੇ ਕਬਹੂ ਨਾ ਛਾਡੈ ਖੇਤੁ॥ *(ਪੰਨਾ-੧੧੦੫)*

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉਂ ਤ ਹਰਿ ਕੇ ਦੁਆਰਿ॥
ਮਤਿ ਹਰ ਪੂਛੇ ਕਉਣ ਹੈ ਪਰਾ ਹਮਾਰੇ ਬਾਰ॥

*(ਪੰਨਾ-੧੩੬੭)*

ਪੂਰੀ ਤਰ੍ਹਾਂ ਯਾਦ ਸਨ। ਇਸ ਲਈ ਜਦੋਂ ਉਹਨਾਂ ਨੇ ਕਿਸੇ ਵੀ ਸੂਰਤ ਵਿਚ ਔਰੰਗਜ਼ੇਬ ਜੀ ਦਾ ਹੁਕਮ ਨਾ ਮੰਨਿਆ ਤਾਂ ਉਸ ਨੇ ਜਲਾਦਾਂ ਰਾਹੀਂ ਦਿੱਲੀ ਦੇ ਚਾਂਦਨੀ ਚੌਂਕ

ਵਿਚ (ਜੋ ਕਿ ਭਰੇ ਬਜ਼ਾਰ ਅੱਜ ਵੀ "ਸੀਸ ਗੰਜ" ਗੁਰਦੁਆਰੇ ਦੇ ਰੂਪ ਵਿਚ ਉਹਨਾਂ ਦੀ ਰਹਿੰਦੀ ਦੁਨੀਆਂ ਤਕ ਪਵਿੱਤਰ ਯਾਦ ਹੈ ਵਿਖੇ ਸ਼ਹੀਦ ਕਰਵਾ ਦਿੱਤਾ। ਇਸ ਕੌਤਕ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਆਪਣੀ ਕਲਮ ਦੁਆਰਾ ਬਚਿੱਤਰ ਨਾਟਕ ਵਿਚ ਇਸ ਪ੍ਰਕਾਰ ਬਿਆਨ ਕੀਤਾ ਹੈ।

**ਜਬ ਹਮ ਧਰਮ ਕਰਮ ਮੋ ਆਏ॥**
**ਦੇਵ ਲੋਕ ਤਬ ਪਿਤਾ ਸਿਧਾਏ॥**

*(ਬਚਿੱਤ੍ਰ ਨਾਟਕ- ਸੱਤਵਾਂ ਅਧਿਆਇ)*

ਦੇਸ਼ ਕੌਮ ਦੀ ਖਾਤਰ ਆਪਣੇ ਸੀਸ ਦੀ ਕੁਰਬਾਨੀ ਦੇ ਕੇ ਆਪਣੇ ਆਪ ਨੂੰ ਕੌਮ ਦਾ ਅਜਿਹਾ ਸ਼ਹੀਦ ਅਖਵਾਇਆ ਜਿਸ ਬਾਰੇ ਲੇਖਕ ਦੀ ਆਪਣੀ ਕਲਮ ਦੇ ਬੋਲ ਹਨ:

**ਤੇਰੇ ਸਬਰ ਦੀ ਜੇ ਕੋਈ ਹੱਦ ਨੂੰ ਵੇਖੇ,**
**ਜੋ ਜ਼ੁਲਮਾਂ ਨੂੰ ਸਹਿ ਕੇ ਨਾ ਡਰਿਆ ਡਰਾਇਆ।**
**ਉੱਠੀ ਹਨ੍ਹੇਰੀ ਕਹਿਰ ਦੀ ਉਥੇ,**
**ਜਦੋਂ ਮਤੀਦਾਸ ਸੀ ਆਰੇ ਚਿਰਾਇਆ।**
**ਧੰਨ ਤੂੰ ਸੀ ਧੰਨ ਤੇਰੀ ਸਿੱਖੀ ਦਾ ਜਲਵਾ,**
**ਜੀਹਨੇ ਹੱਸ ਹੱਸ ਮੌਤ ਨੂੰ ਸੀਨੇ ਨਾਲ ਲਾਇਆ।**
**ਸ਼ਹੀਦ ਤਾਂ ਜੱਗ ਵਿਚ ਬੜੇ ਨੇ ਵੇਖੇ,**
**ਪਰ ਅਦੁੱਤੀ ਸ਼ਹੀਦ ਤੂੰ ਬਣ ਕੇ ਵਿਖਾਇਆ।**
**ਨਾ ਭੁੱਲੇ ਇਹ ਸਾਕਾ ਨਾ ਜਾਏ ਭੁਲਾਇਆ,**
**ਕਰੇਗਾ ਨਾ ਕੋਈ ਜੋ ਤੂੰ ਕਰ ਵਿਖਾਇਆ।**
**ਰੋਈ ਮੌਤ ਨੈਣਾਂ ਵਿਚ ਭਰ ਭਰ ਕੇ ਹੰਝੂ,**
**ਤੂੰ ਹਸਦਾ ਹਸਾਂਦਾ ਜਾਂ ਮਕਤਲ 'ਚ ਆਇਆ।**
**ਉਧਰ ਸ਼ਾਹੀ ਜ਼ਬਰ ਸੀ, ਇਧਰ ਦੈਵੀ ਸਬਰ ਸੀ,**
**ਤੇ ਤੂੰ ਤੇਗਾਂ ਦੀਆਂ ਧਾਰਾਂ ਤੇ ਸੀਸ ਟਿਕਾਇਆ।**
**ਮੈਂ ਰੋਇਆ ਤੇ ਮੇਰਾ ਦੇਸ਼ ਰੋਇਆ,**
**ਪਰ ਤੂੰ ਹੱਸਿਆ ਤੇ ਤੇਰਾ ਚਿਹਰਾ ਮੁਸਕਰਾਇਆ।**

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਜਦੋਂ ਦਸਮੇਸ਼ ਜੀ ਦੇ ਸਾਹਮਣੇ ਭਾਈ ਜੈਤਾ ਜੀ ਨੇ ਉਹਨਾਂ ਦਾ ਸੀਸ ਰੱਖਿਆ ਤਾਂ ਆਪ ਜੀ ਨੇ ਬਹੁਤ ਹੀ ਪਿਆਰ ਅਤੇ ਸ਼ਰਧਾ ਵਿਚ ਬਚਨ ਕੀਤੇ "ਰੰਘਰੇਟਾ ਗੁਰੂ ਕਾ ਬੇਟਾ" ਲੱਖੀ ਸ਼ਾਹ ਵਣਜਾਰੇ ਨੇ ਗੁਰੂ ਜੀ ਦਾ ਧੜ੍ਹ

ਆਪਣੇ ਘਰ ਲਿਜਾ ਕੇ ਆਪਣੇ ਹੱਥੀਂ ਸਸਕਾਰ ਕੀਤਾ। ਇਸ ਪਵਿੱਤਰ ਥਾਂ ਤੇ ਅੱਜ ਕੱਲ੍ਹ ਗੁਰਦੁਆਰਾ ਰਕਾਬ ਗੰਜ ਦਿੱਲੀ ਵਿਖੇ ਉਹਨਾਂ ਦੀ ਯਾਦ ਨੂੰ ਤਾਜ਼ਾ ਕਰਦਾ ਹੈ। ਕਲਗੀਧਰ ਪ੍ਰੀਤਮ ਦੇ ਇਸ ਸ਼ਹਾਦਤ ਬਾਰੇ "ਬਚਿੱਤ੍ਰ ਨਾਟਕ" ਵਿਚ ਆਪਣੀ ਕਲਮ ਦੁਆਰਾ ਲਿਖੇ ਬਚਨ ਹਨ:

ਨਾਟਕ ਚੇਟਕ ਕੀਦੇ ਕੁਕਾਜਾ॥
ਪ੍ਰਭ ਲੋਗਨ ਕਹ ਆਵਤ ਲਾਜਾ॥
ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥
ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨ ਹੇਤ ਇਤੀ ਜਿਨ ਕਰੀ॥
ਸੀਸ ਦੀਆ ਪਰ ਸੀ ਨਾ ਉਚਰੀ॥
ਧਰਮ ਹੇਤ ਸਾਕਾ ਜਿਨਿ ਕੀਆ॥
ਸੀਸੁ ਦੀਆ ਪਰ ਸਿਰਰੁ ਨਾ ਦੀਆ॥
ਠੀਕਰਿ ਫੋਰਿ ਦਿਲੀਸ ਸਿਰਿ॥
ਪ੍ਰਭ ਪੁਰ ਕੀਯਾ ਪਯਾਨ॥
ਤੇਗ ਬਹਾਦਰ ਸੀ ਕ੍ਰਿਆ॥
ਕਰੀ ਨ ਕਿਨਹੂੰ ਆਨਿ॥
ਤੇਗ ਬਹਾਦਰ ਕੇ ਚਲਤ
ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ
ਜੈ ਜੈ ਜੈ ਸੁਰ ਲੋਕ॥

*(ਬਚਿੱਤ੍ਰ ਨਾਟਕ-੫੪)*

ਇਸ ਕਾਂਡ ਪਿਛੋਂ ਗੋਬਿੰਦ ਰਾਏ ਜੀ ਦਾ ਉਹ ਜੀਵਨ ਸ਼ੁਰੂ ਹੁੰਦਾ ਹੈ, ਜਿਹੜਾ ਕਿ ਸਿੱਖ ਇਤਿਹਾਸ ਦੇ ਪੰਨਿਆਂ ਉਪਰ ਸੁਨਹਿਰੀ ਅੱਖਰਾਂ ਨਾਲ ਸ਼ੁਰੂ ਹੋ ਕੇ ਉਸ ਸਮੇਂ ਦੀ ਤਸਵੀਰ ਬਿਆਨ ਕਰਦਾ ਹੈ। ਹੁਣ ਗੋਬਿੰਦ ਰਾਏ ਜੀ ਪਰਮਾਤਮਾ ਦੇ ਬਚਨਾਂ ਦਾ ਪਾਲਣ ਕਰਦੇ ਹੋਏ ਤੇ ਸਹੀ ਸ਼ਬਦਾਂ ਵਿਚ ਪਰਮੇਸ਼ਰ ਦੇ ਲਾਇਕ ਸਪੁੱਤਰ *"ਮੈਂ ਅਪਨਾ ਸੁਤਿ ਤੁਹਿ ਨਿਵਾਜਾ"* ਨੂੰ ਸਾਕਾਰ ਕਰਨ ਲੱਗੇ।

ਰਾਜ ਸਾਜ ਹਮ ਪਰ ਜਬ ਆਯੋ॥
ਜਥਾ ਸਕਤ ਤਬ ਧਰਮੁ ਚਲਾਯੋ॥

*(ਚੌਪਈ)*

ਦੇਸ ਚਾਲ ਹਮ ਤੇ ਪੁਨਿ ਭਈ॥
ਸਹਰ ਪਾਂਵਟਾ ਕੀ ਸੁਧਿ ਲਈ॥ *(ਚੌਪਈ)*

ਹੁਣ ਜਦੋਂ ਉਹ ਜੁਗ ਪਲਟਾਊ ਸੂਰਮਾ ਬਣਕੇ ਉੱਠੇ ਤਾਂ ਸਾਰੀ ਉਮਰ ਕਦੇ ਪਿਛੇ ਮੁੜ ਕੇ ਨਹੀਂ ਤੱਕਿਆ। ਜੋ ਕੰਮ ਅੱਜ ਤੱਕ ਕਿਸੇ ਵੀ ਜੁਗ ਵਿਚ ਕਿਸੇ ਅਵਤਾਰੀ ਪੁਰਸ਼ ਨੇ ਨਹੀਂ ਸੀ ਕੀਤਾ, ਉਸਦੀ ਪੂਰਤੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕਮਰ-ਕੱਸੇ ਨੂੰ ਇਸ ਤਰ੍ਹਾਂ ਘੁੱਟ ਕੇ ਬੰਨ੍ਹਿਆ, ਜਿਹੜਾ ਕਿ ਕਿਸੇ ਤੋਂ ਵੀ ਖੁਲ੍ਹਣ ਵਾਲਾ ਨਹੀਂ ਸੀ। ਉਹ ਇਕ ਜੁਗ ਪਲਟਾਊ ਕ੍ਰਿਸ਼ਮੇਂ ਵਾਂਗ ਉਠੇ ਅਤੇ ਜਿਹੜਾ ਬੂਟਾ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦਾ ਲਾਇਆ ਸੀ ਉਸ ਬੂਟੇ ਦੇ ਬਗੀਚੇ ਨੂੰ ਗੋਬਿੰਦ ਸਿੰਘ ਜੀ ਨੇ ਰਹਿੰਦੀ ਦੁਨੀਆਂ ਤਕ ਸਦਾ ਹੀ ਕਾਇਮ ਰੱਖਣ ਵਾਸਤੇ ਅਜਿਹੀ ਪਿਉਂਦ ਚਾੜ੍ਹੀ ਜੋ ਕਦੇ ਵੀ *"ਰਾਮ ਰੰਗ ਕਦੇ ਉਤਰਿ ਨਾ ਜਾਇ"* ਵਾਂਗ ਉਤਰ ਨਹੀਂ ਸਕਦੀ। ਸਾਰੇ ਭਾਰਤ ਵਿਚ ਦੂਰ ਨੇੜੇ ਵਸਦੇ ਸਿੱਖਾਂ ਨੂੰ ਹੁਕਮ ਨਾਮੇ ਭੇਜ ਦਿੱਤੇ ਕਿ ਜੋ ਵੀ ਸਿੱਖ ਸਾਡੇ ਦਰਸ਼ਨਾਂ ਨੂੰ ਆਵੇ ਉਹ ਸ਼ਸਤਰਾਂ, ਬੰਦੂਕਾਂ, ਕਟਾਰਾਂ, ਨੇਜ਼ੇ ਤਲਵਾਰਾਂ ਅਤੇ ਦੋਧਾਰੇ ਖੰਡਿਆਂ ਦੀ ਭੇਟ ਲਿਆਵੇ। ਸੰਤ ਸਿਪਾਹੀ ਗੁਰੂ ਸਾਹਿਬ ਨੇ ਮੁਗਲਾਂ ਨੂੰ ਅਹਿਸਾਸ ਕਰਵਾਇਆ ਕਿ ਬਲਵਾਨ ਅਤੇ ਹਿੰਮਤੀ ਬੰਦਾ ਹੀ ਆਪਣੇ ਅਧਿਕਾਰਾਂ ਨੂੰ ਪ੍ਰਾਪਤ ਕਰ ਸਕਦਾ ਹੈ ਕਾਇਰ ਨਹੀਂ:

ਕੋ ਕਿਸੀ ਕੋ ਰਾਜ ਨ ਦੈ ਹੈ।
ਜੋ ਲੈ ਹੈ ਨਿਜ ਬਲ ਸਿਉ ਲੈ ਹੈ।

ਹੁਣ ਦਸਮੇਸ਼ ਪਿਤਾ ਜੀ ਨੇ ਅਨੰਦਪੁਰ ਸਾਹਿਬ ਵਿਖੇ ਕੇਸਗੜ੍ਹ ਸਾਹਿਬ ਦੀ ਉੱਚੀ ਪਹਾੜੀ ਤੇ ਚੜ੍ਹ ਕੇ ਆਪਣੇ ਸੰਕਲਪ ਨੂੰ ਪੂਰੀ ਤਰ੍ਹਾਂ ਕਿਰਿਆਤਮਿਕ ਰੂਪ ਕਰਦੇ ਹੋਇਆ ਫੁਰਮਾਇਆ:

ਭੇੜੋਂ ਕੋ ਮੈਂ ਸ਼ੇਰ ਬਨਾਊਂ।
ਰੰਕਨ ਕੋ ਮੈਂ ਰਾਓ ਬਨਾਊਂ।
ਚਿੜੀਓਂ ਸੇ ਮੈਂ ਬਾਜ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

*(ਜ਼ਫ਼ਰਨਾਮਾ)*

ਹੁਕਮ ਨਾਮੇ ਸਿੱਖਾਂ ਨੂੰ ਮਿਲਣ ਦੀ ਦੇਰ ਸੀ ਕਿ ਸਿੱਖਾਂ ਨੇ ਵਹੀਰਾਂ ਘੱਤ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਨੰਦਪੁਰ ਸਾਹਿਬ ਵਿਖੇ ਸ਼ਸਤਰਾਂ ਸਮੇਤ ਆਉਣਾ ਸ਼ੁਰੂ ਕਰ ਦਿਤਾ ਅਤੇ ਅਜਿਹੀਆਂ ਭੇਟਾਵਾਂ ਭੇਟ ਕਰਦੇ ਕਿ ਦੁਸ਼ਮਣਾਂ ਨੂੰ ਉਹਨਾਂ ਦਾ ਨਾਂ ਸੁਣ ਕੇ ਹੀ ਕੰਬਣੀ ਛਿੜ ਪੈਂਦੀ। ਹੁਣ ਆਪ ਜੀ ਨੇ ਸਿਆਣਿਆਂ ਦਾ ਉਹ ਕਥਨ ਸੱਚ ਕਰਕੇ ਵਿਖਾ ਦਿਤਾ ਕਿ ਸ਼ੇਰਨੀ ਦਾ ਦੁੱਧ ਸੋਨੇ ਦੇ ਬਰਤਨ ਵਿਚ ਹੀ ਸਮਾ ਸਕਦਾ ਹੈ।

**ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸਤ**
**ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ**

ਗੋਬਿੰਦ ਰਾਏ ਜੀ ਦੇ ਸ਼ਾਹੀ ਠਾਠ ਦੀ ਚਰਚਾ ਹੁਣ ਦੂਰ-ਦੂਰ ਤਕ ਹੋਣ ਲੱਗੀ। ਆਸਾਮ ਦੇ ਰਾਜੇ ਰਾਮ ਸਿੰਘ ਨੇ ਗੁਰੂ ਜੀ ਨੂੰ ਪੰਜ ਘੋੜੇ ਭੇਂਟ ਕੀਤੇ। ਆਸਾਮ ਤੋਂ ਹੀ ਰਾਜੇ ਰਤਨ ਰਾਇ ਨੇ ਗੁਰੂ ਜੀ ਨੂੰ ਇਕ ਦਰਸ਼ਨੀ ਹਾਥੀ ਭੇਂਟ ਕੀਤਾ, ਜਿਸ ਵਿਚ ਏਨੇ ਗੁਣ ਸਨ ਕਿ ਉਹ ਬਲਦੀ ਮਸ਼ਾਲ ਚੁੱਕ ਕੇ ਚਾਨਣ ਕਰ ਸਕਦਾ ਸੀ ਅਤੇ ਸਵਾਰ ਦੇ ਸਿਰ ਤੇ ਸੁੰਢ ਨਾਲ ਚੌਰ ਕਰ ਸਕਦਾ ਅਤੇ ਜੋੜੇ ਝਾੜ ਦਿੰਦਾ। ਇਸ ਰਾਜੇ ਨੇ ਇਕ ਅਜਿਹਾ ਅਨੋਖਾ ਸ਼ਸਤਰ ਵੀ ਭੇਂਟ ਕੀਤਾ ਕਿ ਜਿਸਦਾ ਬਟਨ ਵਾਰੋ ਵਾਰੀ ਦਬਾਇਆ, ਜਿਸ ਤੋਂ ਬਰਛੀ, ਗੁਰਜ, ਤਲਵਾਰ, ਪਿਸਤੌਲ ਅਤੇ ਬੰਦੂਕ ਬਣ ਜਾਂਦਾ। ਹੁਣ ਜਦੋਂ ਰਣਜੀਤ ਨਗਾਰਾ ਵਜਾਇਆ ਜਾਂਦਾ ਤਾਂ ਉਸਦੀ ਗੂੰਜ ਔਰੰਗਜ਼ੇਬ ਦੇ ਕੰਨਾਂ ਤੱਕ ਗੂੰਜਦੀ ਫਿਰ ਸਿੰਘਾਂ ਨੂੰ ਜੰਗੀ ਅਭਿਆਸ ਕਰਵਾਏ ਜਾਂਦੇ ਕਿ ਕਿਵੇਂ ਵਾਰ ਕਰਨਾ ਹੈ ਅਤੇ ਦੂਜੇ ਪਾਸਿਉਂ ਕਿਵੇਂ ਰੋਕਣਾ ਹੈ, ਇਸ ਤਰ੍ਹਾਂ ਦੀ ਸਿੱਖਿਆ ਕਲਗੀਧਰ ਨੇ ਸਿੰਘਾਂ ਨੂੰ ਆਪ ਦੇਣੀ। ਇਹੋ ਕਾਰਨ ਸੀ ਕਿ ਸਿੰਘ ਏਨੇ ਬਹਾਦਰ ਬਣ ਚੁੱਕੇ ਸਨ ਕਿ ਉਹਨਾਂ ਦੀ ਧਾਕ ਦੂਰ-ਦੂਰ ਤਕ ਜਾ ਪਈ। ਜ਼ਾਲਮਾਂ ਨੇ ਜਦੋਂ ਮਸਤ ਹਾਥੀ ਨਾਲ ਮੁਕਾਬਲਾ ਕਰਨ ਲਈ ਕਿਲੇ ਦਾ ਦਰਵਾਜ਼ਾ ਭੰਨ ਕੇ ਸਿੱਖਾਂ ਨਾਲ ਦੋ ਹੱਥ ਕਰਨ ਲਈ ਭੇਜਿਆ ਤਾਂ ਪਹਿਲਾਂ ਦੇਵੀ ਚੰਦ ਨੂੰ ਮੁਕਾਬਲਾ ਕਰਨ ਲਈ ਕਲਗੀਧਰ ਜੀ ਨੇ ਬਚਨ ਕੀਤੇ ਪਰ ਉਹ ਬੁਜ਼ਦਿਲ ਬਣ ਕੇ ਜਦੋਂ ਕਿਲੇ ਦੀ ਕੰਧ ਟੱਪ ਕੇ ਭੱਜਣ ਲੱਗਾ ਤਾਂ ਉਥੇ ਹੀ ਬੁਰੀ ਮੌਤ ਮਰਿਆ, ਪਰ ਬੀਰ ਬਚਿੱਤਰ ਸਿੰਘ ਨੂੰ ਜਦੋਂ ਪਾਤਸ਼ਾਹ ਨੇ ਥਾਪੜਾ ਦੇ ਕੇ ਆਪ ਨਾਗਣੀ ਦੇ ਕੇ ਭੇਜਿਆ ਤਾਂ ਉਸਨੇ ਹਾਥੀ ਨਾਲ ਸਿੱਧੀ ਟੱਕਰ ਲੈਂਦੇ ਹੋਏ, ਮਸਤ ਹਾਥੀ ਦੇ ਮੱਥੇ ਵਿਚ ਨਾਗਣੀ ਅਜਿਹੀ ਗੱਡੀ ਕਿ ਹਾਥੀ ਨੇ ਬੇਹੋਸ਼ ਹੋ ਕੇ ਪਿਛੇ ਨੂੰ ਭੱਜ ਕੇ ਆਪਣੀਆਂ ਫੌਜਾਂ ਨੂੰ ਲਤਾੜ ਕੇ ਪਤਾ ਨਹੀਂ ਕਿਧਰ ਭਾਜੜਾਂ ਪਾ ਦਿਤੀਆਂ। ਭਾਈ ਗੁਰਦਾਸ ਦੂਜੇ ਨੇ ਸਿੰਘਾਂ ਦੀ ਬਹਾਦਰੀ ਨੂੰ ਇਹਨਾਂ ਸਤਰਾਂ ਰਾਹੀਂ ਬਿਆਨ ਕੀਤਾ ਹੈ:

**ਇਉਂ ਪ੍ਰਗਟੇ ਸਿੰਘ ਮਹਾਂ ਬਲਬੀਰਾ।**
**ਤਿਨ ਆਗੈ ਕੋ ਧਰੈ ਨ ਧੀਰਾ।**

ਸਭ ਤੋਂ ਪਹਿਲਾਂ ਗੁਰੂ ਜੀ ਨੇ ਗੁਰੂ ਘਰ ਦੇ ਮਸੰਦਾਂ ਨੂੰ ਮਿੱਟੀ ਦਾ ਤੇਲ ਪਾ ਕੇ ਸਾੜਿਆ, ਕਿਉਂਕਿ ਉਹ ਗੁਰੂ ਘਰ ਦਾ ਪੈਸਾ ਖਾ-ਖਾ ਕੇ ਆਪਣੀਆਂ ਹੀ ਗੋਗੜਾਂ ਵਧਾ ਰਹੇ ਸਨ ਅਤੇ ਗਰੀਬ ਲੋਕਾਈ ਨੂੰ ਤੰਗ ਕਰਕੇ ਜ਼ਬਰੀ ਮਾਇਆ ਦੀ ਉਗਰਾਹੀ ਕਰਕੇ ਨਾ ਕੇਵਲ ਆਪਣੇ ਖ਼ਾਤਰ ਹੀ ਕੰਡੇ ਬੀਜਦੇ ਸਨ, ਸਗੋਂ ਉਹ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਬਰਬਾਦ ਕਰ ਰਹੇ ਸਨ। ਰਾਮ ਰਾਇ ਜੀ ਦੇ ਮਹਿਲ ਮਾਤਾ ਪੰਜਾਬ ਕੌਰ ਦੀ ਬੇਨਤੀ ਮੰਨਕੇ ਦੇਹਰਾਦੂਨ (ਉੱਤਰ ਪ੍ਰਦੇਸ਼) ਵਿਖੇ ਵੀ ਮਸੰਦਾਂ ਨੂੰ ਖਤਮ ਕੀਤਾ ਅਤੇ

ਮਾਤਾ ਜੀ ਵਲੋਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਹ ਗੱਲ ਇਸ ਗੱਲ ਦਾ ਵੀ ਸਬੂਤ ਹੈ ਕਿ ਜੇ ਪਹਿਲਾਂ ਮਸੰਦਾਂ ਨੂੰ ਗੁਰੂ ਸਾਹਿਬ ਨੇ ਆਪ ਸਜ਼ਾ ਦਿੱਤੀ ਤਾਂ ਜਿਹੜੇ ਅੱਜ ਗੁਰੂ ਘਰ ਦਾ ਪੈਸਾ ਖਾਂਦੇ ਹਨ, ਉਹਨਾਂ ਦਾ ਕੀ ਹਾਲ ਹੋਵੇਗਾ। ਇਹ ਕਹਿਣਾ ਪਵੇਗਾ ਕਿ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦਾ ਜੋ ਮਹਾਨ ਬੂਟਾ ਲਗਾਇਆ ਅਤੇ ਉਸ ਬੂਟੇ ਨੂੰ ਪਾਣੀ ਪਾ ਕੇ ਵੱਡਾ ਕੀਤਾ ਅਤੇ ਕਲਗੀਧਰ ਪਾਤਸ਼ਾਹ ਨੇ 1699 ਈ:ਵਿਚ ਅਨੰਦਪੁਰ ਸਾਹਿਬ ਵਿਖੇ ਮੁਰਦਾ ਰੂਹਾਂ ਨੂੰ ਮੁੜ ਜ਼ਿੰਦਾ ਕਰਨ ਲਈ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ, ਅੱਜ ਦੇ ਸਿੱਖ ਆਪਣੇ ਵਿਰਸੇ ਨੂੰ ਭੁੱਲ ਕੇ ਗਲਤ ਰਾਹਾਂ ਤੇ ਤੁਰ ਪਏ ਹਨ। ਬਗੀਚਾ ਤਾਂ ਸਹੀ ਲਗਾਇਆ ਸੀ, ਪਰ ਅਫਸੋਸ ਇਸ ਬਗੀਚੇ ਦੀ ਸੰਭਾਲ ਕਰਨ ਵਾਲੇ ਮਾਲੀ ਸਹੀ ਨਾ ਹੋਣ ਕਰਕੇ ਅਸੀਂ ਫਿਰ ਰਸਾਤਲ ਵਿਚ ਡੁੱਬਦੇ ਜਾ ਰਹੇ ਹਾਂ। ਪ੍ਰੋ: ਮੋਹਨ ਸਿੰਘ ਜੀ ਦੀਆਂ ਤੁਕਾਂ ਅੱਜ ਦੇ ਸਮੇਂ ਦੀ ਇਸ ਤਸਵੀਰ ਨੂੰ ਇੰਞ ਉਜਾਗਰ ਕਰ ਰਹੀਆ ਹਨ:

**ਉਹ ਕਿਹੜਾ ਬੂਟਾ ਏ ਹਰ ਥਾਂ ਜੋ ਪਲਦਾ ਹੈ।**

**ਆਰੇ ਦੇ ਦੰਦਿਆਂ ਤੇ, ਰੰਬੀ ਦੀਆਂ ਧਾਰਾਂ ਤੇ।**
**ਖੈਬਰ ਦਿਆਂ ਦੱਰਿਆਂ ਵਿਚ ਸਰਸਾ ਦੀਆਂ ਲਹਿਰਾਂ ਤੇ**
**ਸਤਲੁਜ ਦੇ ਕੰਡੇ ਤੇ ਲੱਖੀ ਦੇ ਜੰਗਲ ਵਿਚ,**
**ਰੋੜਾਂ ਵਿੱਚ ਰੱਕੜਾਂ ਵਿਚ, ਬੰਜਰਾਂ ਵਿੱਚ ਝਖੜਾਂ ਵਿੱਚ,**
**ਗੜ੍ਹਿਆਂ ਵਿੱਚ ਮੀਹਾਂ ਵਿੱਚ, ਸਰਹੰਦ ਦੀਆਂ ਨੀਹਾਂ ਵਿੱਚ.**
**ਜਿਥੇ ਵੀ ਲਾ ਦੇਈਏ, ਓਥੇ ਹੀ ਪਲਦਾ ਏ,**
**ਜਿਤਨਾ ਇਹ ਛਾਂਗ ਦੇਈਏ, ਉਤਨਾ ਇਹ ਪਲਦਾ ਏ।**

ਅਤੇ ਅੰਤ ਵਿੱਚ ਲਿਖਦੇ ਹਨ ਕੀ ਹੋਇਆ ਜੇ:

**ਅੱਜ ਸ਼ਾਖਾਂ ਏਸ ਦੀਆਂ, ਅੱਜ ਲਗਰਾਂ ਏਸ ਦੀਆਂ।**
**ਆਪੋ ਵਿਚ ਪਾਟ ਗਈਆਂ, ਆਪੋ ਵਿਚ ਤਿੜਕ ਪਈਆਂ।**
**ਕੋਈ ਪੂਰਬ ਚਲੀ ਗਈ, ਕੋਈ ਪੱਛਮ ਚਲੀ ਗਈ।**
**ਕੋਈ ਪਿੰਡੀ ਮਲ ਬੈਠੀ, ਕੋਈ ਭੈਣੀ ਜਾ ਬੈਠੀ।**
**ਪਰ ਮੁੱਢ ਤਾਂ ਇਕੋ ਏ, ਪਰ ਖ਼ੂਨ ਤੇ ਸਾਂਝਾ ਏ।**

ਇਸੇ ਤਰ੍ਹਾਂ ਪੰਜਾਬੀ ਦੇ ਪ੍ਰਸਿੱਧ ਸ਼ਾਇਰ ਸ਼ਿਵ ਕੁਮਾਰ ਬਟਾਲਵੀ ਦੇ ਬੋਲ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਅਤੇ ਸਮੇਂ ਦੇ ਹਾਲਾਤਾਂ ਬਾਰੇ ਇਸ ਪ੍ਰਕਾਰ ਹਨ:

**ਮੈਂ ਕਿੰਞ ਹੰਝੂ ਦਾ ਦੀਵਾ ਬਾਲ ਕੇ,**
**ਤੇਰੀ ਆਰਤੀ ਗਾਵਾਂ।**
**ਮੈਂ ਕਿਹੜੇ ਸ਼ਬਦ ਦੇ ਬੂਹੇ ਤੇ,**

ਮੰਗਣ ਗੀਤ ਅੱਜ ਜਾਵਾਂ।
ਜੋ ਤੈਨੂੰ ਕਰਨ ਲਈ ਭੇਟਾ,
ਮੈਂ ਤੇਰੇ ਦੁਆਰ ਤੇ ਆਵਾਂ।
ਮੇਰਾ ਕੋਈ ਗੀਤ ਨਹੀਂ ਐਸਾ,
ਜੋ ਤੇਰੇ ਮੇਚ ਆ ਜਾਵੇ।
ਭਰੇ ਬਾਜ਼ਾਰ ਵਿਚ ਜਾ ਕੇ,
ਜੋ ਆਪਣਾ ਸਿਰ ਕਟਾ ਆਵੇ।
ਜੋ ਆਪਣੇ ਸੁਹਲ ਛਿੰਦੇ ਬਾਲ,
ਨੀਹਾਂ ਵਿਚ ਚਿਣਾ ਆਵੇ।
ਮੈਂ ਆਪਣੇ ਲਹੂ ਦਾ,
ਕਿਸੇ ਗੀਤ ਨੂੰ ਟਿੱਕਾ ਕਿਵੇਂ ਲਾਵਾਂ।
ਮੈਂ ਬੁਜ਼ਦਿਲ ਗੀਤ ਲੈ ਕੇ,
ਕਿਸ ਤਰ੍ਹਾਂ ਤੇਰੇ ਦੁਆਰ ਤੇ ਆਵਾਂ।
ਤੇਰੀ ਹਰ ਪੈੜ ਚੁੰਮ ਆਵਾਂ।
ਤੇਰੀ ਹਰ ਪੈੜ ਤੇ।
ਹੰਝੂ ਦਾ ਇਕ ਸੂਰਜ ਜਗਾ ਆਵਾਂ।
ਮੈਂ ਕਿਹੜੇ ਸ਼ਬਦ ਦੇ ਬੂਹੇ ਤੇ।
ਮੰਗਣ ਗੀਤ ਅੱਜ ਜਾਵਾਂ।

ਉਂਝ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਰੇ ਲਿਖਣ ਲੱਗੀਏ ਤਾਂ ਕਈ ਮਹਾਨ ਗ੍ਰੰਥ ਵੀ ਅਧੂਰੇ ਹੀ ਹੋਣਗੇ, ਕਿਉਂਕਿ ਪਰਮੇਸ਼ਰ ਦਾ ਅੱਜ ਤਕ ਨਾ ਕੋਈ ਅੰਤ ਪਾ ਸਕਿਆ ਹੈ, ਨਾ ਕੋਈ ਪਾ ਸਕਦਾ ਹੈ ਅਤੇ ਨਾ ਕਦੇ ਕੋਈ ਪਾ ਸਕੇਗਾ, ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਬਚਨ ਹਨ:

ਅੰਤ ਕਾਰਨ ਕੇਤੇ ਬਿਲਲਾਇ॥
ਤਾ ਕੇ ਅੰਤ ਨਾ ਪਾਏ ਜਾਇ॥ *(ਪੰਨਾ-੫)*

ਪਰ ਕੁਝ ਕੁ ਜ਼ਰੂਰੀ ਤੱਥ ਜੋ ਕਲਗੀਧਰ ਪਾਤਸ਼ਾਹ ਦੇ ਸੰਸਾਰ ਨਾਲੋਂ ਵੱਖਰੇ ਹੀ ਚੋਜ ਸਨ, ਉਹਨਾਂ ਬਾਰੇ ਲਿਖਣਾ ਮੈਂ ਆਪਣਾ ਫਰਜ਼ ਸਮਝਦਾ ਹਾਂ। ਜੇ ਉਹਨਾਂ ਦੇ ਜੀਵਨ ਦੀਆਂ ਇਹ ਗੱਲਾਂ ਨਾ ਸਾਂਝੀਆ ਕੀਤੀਆਂ ਗਈਆਂ ਮੈਂ ਸਮਝਾਂਗਾ ਕਿ ਮੇਰਾ ਲੇਖ ਅਧੂਰਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਮਹਾਨ ਕਾਰਨਾਮੇ ਕੀਤੇ, ਉਹਨਾਂ ਦੇ ਮਹਾਨ ਯੁੱਧ ਭੰਗਾਣੀ ਦਾ ਯੁੱਧ, ਜੰਗ ਫਤਹਿਗੜ੍ਹ, ਜੰਗ ਅਨੰਦਪੁਰ, ਜੰਗ ਲੋਹਗੜ੍ਹ, ਜੰਗ ਨਿਰਮੋਹ ਗੜ੍ਹ ਚਾਰ ਜੰਗਾਂ ਹੋਈਆਂ ਅਤੇ ਇਹਨਾਂ ਤੋਂ ਇਲਾਵਾ ਅਨੰਦਪੁਰ ਸਾਹਿਬ ਦੀ ਜੰਗ, ਚਮਕੌਰ ਸਾਹਿਬ ਦੀ

ਜੰਗ ਅਤੇ ਮੁਕਤਸਰ ਦੀ ਜੰਗ ਹੋਈ।

ਬਹਾਦਰ ਖ਼ਾਲਸੇ ਸਿੰਘਾਂ ਦੀ ਗੱਲ ਜਿਨ੍ਹਾਂ ਦੀ ਮਹਾਨ ਕੁਰਬਾਨੀ ਕਦੇ ਵੀ ਸਿੱਖ ਕੌਮ ਭੁਲਾ ਨਹੀਂ ਸਕਦੀ ਇਸ ਬਾਰੇ ਪੰਜਾਬੀ ਦੇ ਬੋਲ ਹਨ:

**ਇਕ ਮੁੱਠ ਛੋਲਿਆਂ ਦੀ ਖਾ ਕੇ ਤੇਰੇ ਲੰਗਰਾਂ 'ਚੋਂ।**
**ਘਰ ਘਰ ਮੌਤ ਨੂੰ ਡੰਗੇ ਤੇਰਾ ਖ਼ਾਲਸਾ।**

ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਮਹਿਲ ਮਾਤਾ ਜੀਤ ਕੌਰ, ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਸਨ। ਮਾਤਾ ਜੀਤਾਂ ਨਾਲ ਸ਼ਾਦੀ 1677 ਈ: ਵਿਖੇ ਗੁਰੂ ਕਾ ਲਾਹੌਰ ਮਾਤਾ ਸੁੰਦਰੀ ਜੀ ਨਾਲ ਸ਼ਾਦੀ 1684 ਈ: ਵਿਖੇ ਬੈਜਵਾੜੇ ਹੋਈ। ਮਾਤਾ ਸੁੰਦਰੀ ਜੀ ਦੀ ਕੁੱਖੋਂ ਪਾਉਂਟਾ ਸਾਹਿਬ ਵਿਖੇ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ ਸੰਨ 1686 ਈ: ਨੂੰ ਹੋਇਆ। ਇਸ ਤੋਂ ਪਿਛੋਂ ਸਾਹਿਬਜ਼ਾਦਾ ਜੁਝਾਰ ਸਿੰਘ ਦਾ 1689 ਫਿਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਜਨਮ 1696 ਈ: ਨੂੰ ਹੋਇਆ ਅਤੇ ਸਾਹਿਬਜ਼ਾਦਾ ਫਤਹਿ ਸਿੰਘ ਦਾ ਜਨਮ 1698 ਈ: ਨੂੰ ਹੋਇਆ। 1699 ਈ: ਵਿਚ ਪੰਜ ਪਿਆਰਿਆਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮੁਹਕਮ ਸਿੰਘ, ਭਾਈ ਸਾਹਿਬ ਸਿੰਘ ਅਤੇ ਭਾਈ ਹਿੰਮਤ ਸਿੰਘ ਦੇ ਰੂਪ ਵਿਚ ਖ਼ਾਲਸੇ ਦੀ ਸਿਰਜਣਾ ਉਪਰੰਤ ਖ਼ਾਲਸਾ ਪੰਥ ਨੂੰ ਮਾਤਾ ਸਾਹਿਬ ਕੌਰ ਜੀ ਦੀ ਝੋਲੀ ਪਾਇਆ। ਚਮਕੌਰ ਦੀ ਗੜ੍ਹੀ ਵਿਚ ਜੰਗੇ ਮੈਦਾਨ ਵਿਚ ਯੁੱਧ ਕਰਕੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋਏ ਜਦ ਕਿ ਸਰਸਾ ਨਦੀ ਦੇ ਵਿਛੋੜੇ ਪਿਛੋਂ ਗੁਰੂ ਘਰ ਦੇ ਗੰਗੂ ਰਸੋਈਏ ਅਤੇ ਸੁੱਚਾ ਨੰਦ ਦੀ (ਸਿੱਖ ਇਤਿਹਾਸ ਦੇ ਝੂਠੇ ਨੰਦ ਦੀ) ਗ਼ਦਾਰੀ ਕਾਰਨ ਛੋਟੇ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹਾਦਤ ਫਤਹਿਗੜ੍ਹ ਸਾਹਿਬ ਵਿਖੇ ਸੂਬਾ ਸਰਹਿੰਦ ਨੇ ਨੀਹਾਂ ਵਿਚ ਚਿਣਵਾ ਕੇ ਕਰਵਾਈ। ਕੌਮ ਦੇ ਗੱਦਾਰਾਂ ਬਾਰੇ ਕਿਸੇ ਸ਼ਾਇਰ ਦੀਆਂ ਸਤਰਾਂ ਇਸ ਪ੍ਰਕਾਰ ਹਨ:

**ਸਿਰ ਉਠਾ ਕੇ ਕੌਮ ਦੇ ਸਰਦਾਰ ਚਲਿਆ ਕਰਦੇ ਨੇ।**
**ਸਰਦਾਰ ਚਲਿਆ ਕਰਦੇ ਨੇ, ਖ਼ੁਦ ਮੁਖਤਿਆਰ ਚਲਿਆ ਕਰਦੇ ਨੇ।**
**ਸਿਰ ਨਿਵਾ ਕੇ ਚਲੋ ਨਾ ਮੇਰੇ ਦੋਸਤੋ**
**ਸਿਰ ਨਿਵਾ ਕੇ ਕੌਮ ਦੇ ਗ਼ਦਾਰ ਚਲਿਆ ਕਰਦੇ ਨੇ।**

ਜਦੋਂ ਦਿੱਲੀ ਤੋਂ ਮਾਤਾ ਸੁੰਦਰ ਕੌਰ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਮਦਮਾ ਸਾਹਿਬ ਵਿਖੇ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਕੇ ਆਏ ਅਤੇ ਉਹਨਾਂ ਨੇ ਸਾਹਿਬਜ਼ਾਦਿਆਂ ਬਾਰੇ ਪੁੱਛਿਆ ਤਾਂ ਗੁਰੂ ਸਾਹਿਬ ਜੀ ਨੇ ਖ਼ਾਲਸੇ ਵੱਲ ਇਸ਼ਾਰਾ ਕਰਦਿਆਂ ਫੁਰਮਾਨ ਕੀਤਾ:

**ਇਨ ਪੁਤਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ।**
**ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।**

ਕਿਸੇ ਕਵੀ ਨੇ ਇਸ ਸੁਆਲ ਜਵਾਬ ਨੂੰ ਇੰਝ ਵੀ ਪ੍ਰਗਟ ਕੀਤਾ ਹੈ:

**ਕਿਥੇ ਛੱਡ ਆਇਉ ਮੇਰੇ ਚਾਰ ਜਿਗਰ ਦੇ ਟੋਟੇ।**
**ਅੱਜ ਨਜਰੀਂ ਆਉਂਦੇ ਨਾ ਸੁਆਮੀ ਨਾ ਵੱਡੇ ਨਾ ਛੋਟੇ।**

ਤਾਂ ਪਾਤਸ਼ਾਹ ਨੇ ਬਹੁਤ ਹੀ ਦਲੇਰੀ ਨਾਲ ਉੱਤਰ ਦਿਤਾ:

**ਦੋ ਚਮਕੌਰ ਦੀ ਗੜੀ ਵਿਚ ਲਾ ਆਇਆ।**
**ਦੋ ਸਰਹੰਦ ਦੀਆਂ ਨੀਹਾਂ ਵਿਚ ਚਿਣਵਾ ਆਇਆ।**

ਸਾਰੀਆਂ ਜੰਗਾਂ ਵਿਚ ਬਹਾਦਰੀ ਦੇ ਜੌਹਰ ਵਿਖਾ ਕੇ ਫਿਰ ਆਪ ਮਾਛੀਵਾੜੇ ਪਹੁੰਚੇ ਜਿੱਥੇ ਆ ਕੇ ਢੀਮ ਦਾ ਸਰਾਹਣਾ ਲੈ ਕੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਪਿਆਰਿਆਂ ਨੂੰ ਮੁਖਾਤਿਬ ਕਰਕੇ ਆਪਣੀ ਰਸਨਾ ਰਾਹੀਂ ਪਰਮੇਸ਼ਰ ਨੂੰ ਸੁਨੇਹਾ ਦੇਣ ਲਈ ਕਿਹਾ:

**ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ।**
**ਤੁਧ ਬਿਨੁ ਰੋਗ ਰਜਾਈਯਾਂ ਦਾ ਓਢਣ।**
**ਨਾਗ ਨਿਵਾਸਾ ਦੇ ਰਹਿਣਾ।**
**ਸੂਲ ਸੁਰਾਹੀ ਖੰਜਰ ਪਿਯਾਲਾ।**
**ਬਿੰਗ ਕਸਾਈਯਾ ਦਾ ਸਹਿਣਾ।**
**ਯਾਰੜੇ ਦਾ ਸਾਨੂੰ ਸੱਥਰੁ ਚੰਗਾ।**
**ਭੱਠ ਖੇੜਿਆਂ ਦਾ ਰਹਣਾ।** ***(ਦਸਮ ਗ੍ਰੰਥ ਪੰਨਾ-੭੧੧)***

ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਤੋਂ ਚਾਲੇ ਪਾਉਣ ਸਮੇਂ ਨੀਲੇ ਬਸਤਰ ਪਹਿਨੇ ਅਤੇ ਆਪ ਜੀ **"ਉੱਚ ਦੇ ਪੀਰ"** ਬਣਕੇ ਸ੍ਰੀ ਕੀਰਤਪੁਰ ਸਾਹਿਬ, ਸ਼੍ਰੀ ਪਰਿਵਾਰ ਵਿਛੋੜਾ ਸਾਹਿਬ, ਸ਼੍ਰੀ ਭੱਠਾ ਸਾਹਿਬ (ਰੋਪੜ), ਸ਼੍ਰੀ ਚਮਕੌਰ ਸਾਹਿਬ, ਸ਼੍ਰੀ ਮਾਛੀਵਾੜਾ ਸਾਹਿਬ, ਗੁਰਦੁਆਰਾ ਆਲਮਗੀਰ, ਟਾਹਲੀਆਣਾ ਸਾਹਿਬ (ਰਾਏਕੋਟ), ਗੁਰਦੁਆਰਾ ਤਖਤੂਪੁਰਾ, ਗੁਰਦੁਆਰਾ ਦੀਨਾ ਕਾਂਗੜ ਛੋਡ, ਢਿਲਵਾਂ ਸੋਢੀਆਂ (ਕੋਟਕਪੂਰਾ), ਜੈਤੋਂ, ਮੁਕਤਸਰ, ਸ਼੍ਰੀ ਗੁਰੂ ਸਰ, ਸ਼੍ਰੀ ਲੱਖੀਸਰ, ਜੱਸੀ ਬਾਗਸਰ, ਚੱਕ ਫਤਹਿ ਸਿੰਘ ਵਾਲਾ, ਦਾ ਸਫਰ ਤਹਿ ਕਰਕੇ ਗੁਰਦੁਆਰਾ ਸ਼੍ਰੀ ਦਮਦਮਾ ਸਾਹਿਬ ਪਹੁੰਚੇ। ਸਾਰੇ ਚੋਜਾਂ ਨੂੰ ਬਿਆਨ ਕਰਨ ਲੱਗੀਏ ਤਾਂ ਕਈ ਹੋਰ ਪੰਨਿਆਂ ਦੀ ਜ਼ਰੂਰਤ ਹੈ। ਬੇਅੰਤ ਕਾਰਨਾਮੇ ਕਰਨ ਉਪਰੰਤ ਫਿਰ ਸ੍ਰੀ ਦਮਦਮਾ ਸਾਹਿਬ ਵਿਖੇ ਗ੍ਰੰਥ ਸਾਹਿਬ ਜੀ ਦੀ ਰਚਨਾ ਕਰਕੇ (ਕਿਉਂਕਿ ਪਹਿਲੀ ਗੁਰੂ ਅਰਜਨ ਸਾਹਿਬ ਵਾਲੀ ਬੀੜ ਦਾਦੇ ਭਾਈ ਦੇ ਸਪੁੱਤਰਾਂ ਧੀਰ ਮੱਲੀਆਂ ਤੋਂ ਨਹੀਂ ਮਿਲੀ ਸੀ) ਸਾਰੇ ਹਿੰਦੁਸਤਾਨ ਵਿਚ ਵੱਖੋ-ਵੱਖਰੇ ਪ੍ਰਾਂਤਾਂ ਨੂੰ ਭਾਗ ਲਗਾ ਕੇ ਅਖੀਰ ਵਿਚ 1708 ਈ: ਨੂੰ ਸ਼੍ਰੀ ਨੰਦੇੜ ਸਾਹਿਬ (ਅੱਜ ਕੱਲ੍ਹ ਸਿੱਖੀ ਦਾ ਮਹਾਨ ਤਖ਼ਤ ਸ਼੍ਰੀ ਸੱਚ ਖੰਡ ਹਜ਼ੂਰ ਸਹਿਬ ਦੇ ਨਾਂ ਕਰਕੇ ਪ੍ਰਸਿੱਧ ਹੈ) ਪਹੁੰਚ ਕੇ ਲਛਮਣ ਦਾਸ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਤੇ

ਆਪਣੇ ਭੱਥੇ ਵਿਚੋਂ ਪੰਜ ਤੀਰ ਤੇ ਤਲਵਾਰ ਬਖਸ਼ ਕੇ ਪੰਜਾਬ ਦੀ ਧਰਤੀ ਤੇ ਜ਼ੁਲਮਾਂ ਦਾ ਨਾਸ਼ ਕਰਨ ਲਈ "ਬੰਦੇ ਬਹਾਦਰ" ਦੇ ਰੂਪ ਵਿਚ ਭੇਜਿਆ ਅਤੇ ਆਪ ਉਥੇ ਹੀ ਸੰਨ 1708 ਈ; ਨੂੰ ਨੀਲੇ ਘੋੜੇ ਸਮੇਤ ਤੰਬੂ ਵਿਚੋਂ ਅਲੋਪ ਹੋ ਗਏ ਅਤੇ ਮੁੜ ਕੇ ਅੱਜ ਤਕ ਕਿਸੇ ਨੂੰ ਕੋਈ ਪਤਾ ਨਹੀਂ ਕਿ ਕਿਥੇ ਹਨ, ਪਰ ਇਹ ਗੱਲ ਪ੍ਰਤੱਖ ਹੈ ਕਿ ਆਪ ਹਜ਼ੂਰ ਪਿਤਾ ਪਰਮੇਸ਼ਰ ਦੇ ਹੀ ਭੇਜੇ ਆਏ ਸਨ ਅਤੇ ਉਥੇ ਹੀ ਹਮੇਸ਼ਾਂ ਲਈ ਬਿਰਾਜਮਾਨ ਹਨ ਅਤੇ ਸਾਨੂੰ ਸੇਧ ਦੇਣ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪ੍ਰਤੀ ਅਖੀਰ ਵਿਚ ਇਹ ਬਚਨ ਕਹਿ ਗਏ ਜੋ ਭਾਈ ਪ੍ਰਹਿਲਾਦ ਦੀ ਕਲਮ ਨੇ ਕਲਮਬੰਦ ਕੀਤੇ ਹਨ:

**ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ।**
**ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।**

ਹੁਣ ਸਾਰੇ ਭਾਵ ਦੀ ਪੁਸ਼ਟੀ ਇਸ ਪ੍ਰਕਾਰ ਹੈ ਕਿ ਆਪ ਜੀ ਦੇ ਜੀਵਨ ਵਿਚ ਸਾਰੇ ਦੇ ਸਾਰੇ ਨੌਂ ਰਸ ਮੌਜੂਦ ਸਨ, ਜਿਹੜੇ ਕਿ ਉਹਨਾਂ ਨੇ ਸਮੇਂ-ਸਮੇਂ ਤੇ ਪ੍ਰਗਟ ਕੀਤੇ। ਕਿਤੇ ਹਾਸ ਰਸ, ਕਿਤੇ ਰੌਦਰ ਰਸ ਕਿਤੇ ਸ਼ਿੰਗਾਰ ਰਸ ਆਦਿ ਉਹਨਾਂ ਦੇ ਜੀਵਨ ਵਿਚ ਮਿਲਦੇ ਹਨ। ਸੀਸ ਉੱਪਰ ਕਲਗੀ ਸਜਾਉਣਾ, ਕਿਤੇ ਸਹਿਨਸ਼ਾਹਾਂ ਵਰਗਾ, ਕਿਤੇ ਦਰਵੇਸ਼ਾਂ ਵਾਲਾ, ਕਿਤੇ ਫਕੀਰਾਂ ਦਾ ਭੇਸ ਧਾਰਨ ਕਰਨਾ, ਕਿਤੇ ਭਾਈ ਜੋਗਾ ਸਿੰਘ ਦੀ ਰੱਖਿਆ ਵਾਸਤੇ ਪਹਿਰੇਦਾਰ ਬਣਨਾ, ਕਿਤੇ ਸੰਜੋਅ ਪਹਿਨ ਕੇ ਨੀਲੇ ਦੀ ਸਵਾਰੀ ਕਰਨੀ, ਕਿਤੇ ਮਹਾਨ ਯੋਧੇ ਬਣਕੇ ਮੁਗਲਾਂ ਤੇ ਬਾਈਧਾਰਾ ਰਾਜਿਆਂ ਨਾਲ ਟੱਕਰ ਲੈਣੀ ਅਰਥਾਤ ਤੀਰ ਅੰਦਾਜ਼ੀ ਵਿਚ ਮਾਹਿਰ, ਤੇਗ ਦੇ ਧਨੀ, ਜੰਗ ਜੇਤੂ, ਸ਼ਾਂਤੀ ਦੇ ਸੋਮੇ, ਅੰਮ੍ਰਿਤ ਦੇ ਦਾਤੇ, ਦੋ ਜਹਾਨ ਦੇ ਵਾਲੀ, ਆਪਣਾ ਸਾਰਾ ਪਰਿਵਾਰ ਅਤੇ ਆਪਣਾ ਆਪ ਦੇਸ਼ ਕੌਮ ਦੀ ਰੱਖਿਆ ਲਈ ਵਾਰਨ ਵਾਲੇ, ਮਹਾਨ ਪੈਗੰਬਰ, ਮਹਾਨ ਕਵੀ, ਸੰਤ, ਭਗਤ, ਬ੍ਰਹਮ ਗਿਆਨੀ, ਤੱਤ ਬੇਤੇ, ਘਟ-ਘਟ ਕੇ ਅੰਤਰ ਕੀ ਜਾਨਤ, ਵੰਡ ਛਕਣ ਵਾਲੇ, ਸਭ ਤੋਂ ਵੱਡੇ ਸਕਾਲਰ, ਬੋਲੀਆਂ ਦੇ ਮਾਹਿਰ, ਦਸਮ ਗ੍ਰੰਥ ਦੇ ਰਚਣਹਾਰ, ਸੰਤ ਸਿਪਾਹੀ, ਪਰਉਪਕਾਰੀ, ਨਿਰਭਉ, ਨਿਰਵੈਰ, ਅਰਥਾਤ ਅਨੇਕ ਗੁਣਾਂ ਨਾਲ ਭਰਪੂਰ ਸਨ। ਦਸਮ ਗ੍ਰੰਥ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤ ਸਾਰੀ ਬਾਣੀ ਸਾਡੀ ਅੱਜ ਵੀ ਹਰ ਪੱਖੋਂ ਅਗਵਾਈ ਕਰਦੀ ਹੈ। ਜਿਸ ਦਾ ਜ਼ਿਕਰ ਕਰਨਾ ਅਸੰਭਵ ਹੀ ਨਹੀਂ ਸਗੋਂ ਸਾਡੀ ਹੱਡ ਮਾਸ ਦੀ ਜੀਭਾ ਕਦੇ ਵੀ ਬਿਆਨ ਕਰਨ ਤੋਂ ਅਸਮਰੱਥ ਹੈ। ਪਰ ਉਹਨਾਂ ਦੀ ਬਾਣੀ ਦੇ ਕੁੱਝ ਅੰਸ਼ ਇਸ ਪ੍ਰਕਾਰ ਹਨ:

**ਨਿਰਜੁਰ ਨਿਰੂਪ ਹੋ ਕਿ ਸੁੰਦਰ ਸਰੂਪ ਹੋ**
**ਕਿ ਭੂਪਨ ਕੇ ਭੂਪ ਹੋ ਕਿ ਦਾਤਾ ਮਹਾਦਾਨ ਹੋ।**
**ਪ੍ਰਾਨ ਕੇ ਬੱਚਯਾ ਦੂਧ ਪੂਤ ਕੇ ਦਿਵਯਾ ਰੋਗ ਸੋਗ**
**ਕੇ ਮਿੱਟਯਾ ਕਿਧੋ ਮਾਨ ਮਹਾ ਮਾਨ ਹੋ।**

ਬਿਦਿਆ ਕੇ ਬਿਚਾਰ ਹੋ ਕਿ ਅੱਦ੍ਵੈ ਅਵਤਾਰ ਹੋ
ਕਿ ਸਿਧਤਾ ਕੀ ਸੂਰਤਿ ਹੋ ਕਿ ਸੁਧਤਾ ਕੀ ਧਾਨ ਹੋ।
ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ
ਕਿ ਸਤ੍ਰਨ ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ। *(ਤ੍ਵ ਪ੍ਰਸਾਦਿ- ਕਬਿਤ)*
ਹਿੰਦੂ ਤੁਰਕ ਕੋਊ ਰਾਫ਼ਜੀ ਇਮਾਮ ਸ਼ਾਫੀ।
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ। *(ਤ੍ਵ ਪ੍ਰਸਾਦਿ- ਕਬਿਤ)*
ਜਲੇ ਹਰੀ॥ ਥਲੇ ਹਰੀ॥
ਉਰੇ ਹਰੀ॥ ਬਨੇ ਹਰੀ॥
ਗਿਰੇ ਹਰੀ॥ ਗੁਫੇ ਹਰੀ॥
ਛਿਤੇ ਹਰੀ॥ ਨਭੇ ਹਰੀ॥
ਇਹਾਂ ਹਰੀ॥ ਉਹਾਂ ਹਰੀ॥
ਜਿਮੀ ਹਰੀ॥ ਜਮਾ ਹਰੀ॥ *(ਤ੍ਵ ਪ੍ਰਸਾਦਿ ਲਘੁ ਨਿਰਾਜ ਛੰਦ)*

ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤ ਸਾਰੀ ਬਾਣੀ ਵੀ ਮੌਜੂਦ ਹੈ ਜਿਨ੍ਹਾਂ ਦਾ ਅਸੀਂ ਹਰ ਰੋਜ਼ ਪਾਠ ਕਰਦੇ ਹਾਂ ਜਿਵੇਂ ਕਿ ਜਾਪਿ ਸਾਹਿਬ, ਤ੍ਵ ਪ੍ਰਸਾਦਿ ਸਵੈਯੇ ਅਤੇ ਕਬਿਯੋ ਬਾਚ ਚੌਪਈ।

ਇਸ ਕਰਕੇ ਭਾਈ ਗੁਰਦਾਸ ਦੂਜੇ ਨੇ ਆਪਣੀ ਵਾਰ ਵਿਚ ਉਹਨਾਂ ਦੇ ਜੀਵਨ ਨੂੰ ਇੰਝ ਉਲੀਕਿਆ ਹੈ :

ਪ੍ਰਾਨ ਮੀਤ ਪਰਮਾਤਮਾ, ਪੁਰਖੋਤਮ ਪੂਰਾ,
ਪੋਖਨਹਾਰਾ ਪਾਤਸ਼ਾਹ, ਪ੍ਰਤਿਪਾਲਕ ਊਰਾ,
ਪਤਿਤ ਉਧਾਰਨ, ਪ੍ਰਾਨਪਤਿ, ਸਦਾ ਸਦਾ ਹਜੂਰਾ
ਵਹ ਪ੍ਰਗਟਿਓ ਪੁਰਖ ਭਗਵੰਤ ਰੂਪ, ਗੋਬਿੰਦ ਸਿੰਘ ਸੂਰਾ,
ਅਨਦ ਬਿਨੋਦੀ ਜੀਅ ਜਪਿ ਸਚ ਸਚੀ ਵੇਲਾ
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਜਾਂ ਉਹਨਾਂ ਦੇ ਇਹ ਵੀ ਬਚਨ ਹਨ :

ਵਾਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਭਾਈ ਨੰਦ ਲਾਲ ਜੀ ਵੀ ਜੋ 52 ਕਵੀਆਂ ਵਿਚੋਂ ਗੁਰੂ ਪਾਤਸ਼ਾਹ ਜੀ ਦੇ ਸ਼੍ਰੋਮਣੀ ਕਵੀ ਸਨ, ਉਹਨਾਂ ਦੇ ਜੀਵਨ ਨੂੰ ਸ਼ੀਸ਼ੇ ਵਾਂਗ ਬਿਆਨ ਕਰਦੇ ਹਨ:

ਨਾਸਰੋ ਮਨਸੂਰ ਗੁਰੁ ਗੋਬਿੰਦ ਸਿੰਘ।
ਏਜ਼ਦੀ ਮਨਜ਼ੂਰ ਗੁਰੁ ਗੋਬਿੰਦ ਸਿੰਘ।

ਹੱਕ ਰਾ ਗੰਜੂਰ ਗੁਰੁ ਗੋਬਿੰਦ ਸਿੰਘ।
ਜੁਮਲਾ ਫੈਜ਼ਿ ਨੂਰ ਗੁਰੁ ਗੋਬਿੰਦ ਸਿੰਘ।
ਖਾਲਸੋ ਬੇਕੀਨਾ ਗੁਰੁ ਗੋਬਿੰਦ ਸਿੰਘ।
ਹੱਕ ਹੱਕ ਆਈਨਾ ਗੁਰੁ ਗੋਬਿੰਦ ਸਿੰਘ॥
ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ॥
ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ॥
ਕਾਦਰੇ ਹਰ ਕਾਰ ਗੁਰੁ ਗੋਬਿੰਦ ਸਿੰਘ॥
ਬੇਕਸ਼ਾਂ ਰਾ ਯਾਰ ਗੁਰੁ ਗੋਬਿੰਦ ਸਿੰਘ॥

**ਲਾਤੀਫ ਦੇ ਸ਼ਬਦਾਂ ਵਿਚ :**

ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਕਾਰਜ ਨੂੰ ਹੱਥ ਪਾਇਆ ਉਹ ਮਹਾਨ ਸੀ।

**ਮੈਕਾਲਿਫ ਲਿਖਦਾ ਹੈ :**

"ਗੁਰੂ ਜੀ ਦੀ ਜਾਦੂਈ ਸ਼ਕਤੀ ਸੀ, ਜਿਸਨੇ ਲਿਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪ੍ਰਸਿੱਧ ਯੋਧੇ ਬਣਾ ਦਿੱਤਾ।"

**ਸਰ ਚਾਰਲਸ ਗਫ :**

"ਗੁਰੂ ਜੀ ਨੂੰ ਸੰਸਾਰ ਦਾ ਇਕ ਅਤਿ ਸੂਝਵਾਨ ਚੜ੍ਹਦੀ ਕਲਾ ਦੀ ਮੂਰਤ ਅਤੇ ਧਾਰਮਿਕ ਰੰਗਣ ਵਿਚ ਰੰਗਿਆ ਹੋਇਆ ਇਕ ਮਹਾਨ ਆਗੂ ਗਿਣਦਾ ਹੈ। ਉਹ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੇ ਛਿੱਟੇ ਮਾਰਕੇ ਨਵੇਂ ਸਿਰਿਓਂ ਕੌਮ ਦੀ ਉਸਾਰੀ ਕੀਤੀ।"

ਭਾਈ ਨੰਦ ਲਾਲ ਜੀ ਗੋਆ ਜੋਤ ਬਿਲਾਸ ਵਿਚ ਗੁਰੂ ਜੀ ਦੀ ਉਸਤਤ ਇਸ ਪ੍ਰਕਾਰ ਵੀ ਕਰਦੇ ਹਨ :

ਹਮੂ ਹਸਤ ਤੇਗਿ ਬਹਾਦਰ ਗੁਰੂ।
ਕਿ ਗੋਬਿੰਦ ਸਿੰਘ ਆਮਦ ਅਜ ਨੂਰਿ ਊ।
ਹਮੂ ਗੁਰੂ ਗੋਬਿੰਦ ਸਿੰਘ ਹਮੂ ਨਾਨਕ ਅਸਤ,
ਹਮਾ ਸ਼ਬਦਿ ਊ ਜੌਹਰੋ ਨਾਨਕ ਅਸਤ।

ਅੱਲਾ ਯਾਰ ਖਾਂ ਜੋਗੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਬਹੁਤ ਹੀ ਕਮਾਲ ਦੀ ਕੀਤੀ ਹੈ। ਉਹ ਲਿਖਦਾ ਹੈ :

ਕਰਤਾਰ ਕੀ ਸੌਗੰਧ ਹੈ ਨਾਨਕ ਕੀ ਕਸਮ ਹੈ।
ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ ਵੋਹ ਕਮ ਹੈ।
ਹਰ ਚੰਦ ਮਿਰੇ ਹਾਥ ਮੇਂ ਹਰ ਰੋਜ਼ ਕਲਮ ਹੈ।
ਸਤਿਗੁਰ ਕੇ ਲਿਖੂੰ ਵਸਫ ਕਹਾ ਤਾਬਿ ਰਕਮ ਹੈ।

**ਇਕ ਆਂਖ ਸੇ ਕਿਆ, ਬੁਲਬੁਲ ਕੁਲ ਬਹਿਰ ਕੋ ਦੇਖੇ।**
**ਸਾਹਿਲ ਕੋ ਯਾ ਮੰਝਧਾਰ ਕੋ ਯਾ ਲਹਿਰ ਕੋ ਦੇਖੇ।**

ਪੰਜਾਬੀ ਦਾ ਪ੍ਰਸਿੱਧ ਸੂਫੀ ਕਵੀ ਬੁਲ੍ਹੇ ਸ਼ਾਹ ਵੀ ਗੁਰੂ ਜੀ ਦੀ ਉਸਤਤ ਰੱਜ ਕੇ ਕਰਦਾ ਕਹਿੰਦਾ ਹੈ :

**ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ ਬਾਤ ਕਹੂੰ ਮੈ ਅਬ ਕੀ।**
**ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ।**

ਲਾਲਾ ਦੌਲਤ ਰਾਇ ਜੋ ਆਪ ਇਕ ਆਰੀਆ ਸਮਾਜੀ ਸੀ, ਉਸਨੇ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਬਾਰੇ ਇਕ ਕਿਤਾਬ ਹੀ ਲਿਖ ਦਿਤੀ ਹੈ, ਜਿਸ ਦਾ ਨਾਂ ਵੀ ਇਹੋ ਹੈ:

**"ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ"**

ਇਸ ਤੋਂ ਇਲਾਵਾ ਜਿਨ੍ਹਾਂ ਅੰਗਰੇਜ਼ੀ ਅਤੇ ਸੰਸਾਰ ਦੇ ਕਈ ਦੇਸ਼ਾਂ ਦੇ ਵਿਦਵਾਨਾਂ, ਮਹਾਨ ਭਾਰਤੀ ਸਾਹਿਤਕਾਰਾਂ ਨੇ ਜੋ ਆਪਣੇ ਵੱਖੋ-ਵੱਖਰੇ ਅੰਦਾਜ਼ਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਕੀਤੀ ਹੈ, ਉਹਨਾਂ ਦੇ ਨਾਂ ਇਸ ਪ੍ਰਕਾਰ ਹਨ :

ਸ੍ਰੀ ਕਾਲੀ ਚਰਨ ਬੈਨਰਜੀ, ਕਨਿੰਘਮ ਜੌਹਨ ਗਾਰਡਨ, ਗੋਕਲ ਚੰਦ ਨਾਰੰਗ, ਸਾਧੂ ਟੀ. ਐਲ. ਵਾਸਵਾਨੀ, ਸਕਾਟ, ਸਰ ਚਾਰਲਸ ਗਫ, ਐਲਵਿਨਸਟਨ ਅਤੇ ਬਰਨਜ਼, ਐਡਮੰਡ ਕੈਂਡਲਰ, ਕਵੀ ਸੈਨਾਪਤੀ, ਲੈਪਲ ਗ੍ਰਿਫਿਨ, ਖਾਫੀ ਖਾਨ, ਕਵੀ ਸੰਤੋਖ ਸਿੰਘ, ਸਮਕਾਲੀ ਭਾਈ ਗੁਰਦਾਸ ਜੀ ਦੂਜਾ, ਸਰ ਜੌਹਨ ਮੈਕਲ, ਮੌਲਵੀ ਗ਼ੁਲਾਮ ਮਹੱਯਦੀਨ ਉਰਫ ਬੂਟੇ ਸ਼ਾਹ, ਸੱਯਦ ਮੁਹੰਮਦ ਲਤੀਫ, ਭਾਈ ਪਰਮਾਨੰਦ, ਡਾ. ਰਾਬਿੰਦਰ ਨਾਥ, ਅੰਮ੍ਰਿਤਾ ਪ੍ਰੀਤਮ, ਸੀ. ਐਚ. ਪੇਨ, ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ, ਡਾ. ਇੰਦੂ ਭੂਸ਼ਨ ਬੈਨਰਜੀ, ਪ੍ਰੋ. ਅਬਦੁਲ ਮਜੀਦ, ਡਾ: ਰਾਧਾ ਕ੍ਰਿਸ਼ਨਨ, ਡਾ. ਜ਼ਾਕਿਰ ਹੁਸੈਨ, ਸ੍ਰ. ਕਪੂਰ ਸਿੰਘ ਆਈ. ਸੀ. ਐਸ., ਡਾ. ਹਰੀ ਰਾਮ ਗੁਪਤਾ, ਸ੍ਰੀ ਰਣਬੀਰ ਅਤੇ ਸੁਆਮੀ ਵਿਵੇਕਾਨੰਦ ਆਦਿ। ਇਸ ਕਲਮ ਦੇ ਲਿਖਾਰੀ ਦੀਆਂ ਵੀ ਕੁਝ ਸਤਰਾਂ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ ਦੀ ਗਾਥਾ ਨੂੰ ਵਰਣਨ ਕਰਦੀਆਂ ਹਨ ਜੋ ਇਸ ਪ੍ਰਕਾਰ ਹਨ:

**ਜੇ ਯੋਧਿਆਂ ਵਿਚੋਂ ਮਹਾਨ ਗਿਣੀਏ, ਸਭ ਤੋਂ ਵੱਡਾ ਜੰਗੀ ਜੁਝਾਰ ਸੀ ਉਹ।**
**ਜੇ ਕਵੀਆਂ ਦੇ ਵਿਚੋਂ ਕਵੀ ਗਿਣੀਏ, ਵੱਡਾ ਕਲਮ ਦਾ ਧਨੀ ਦਾਤਾਰ ਸੀ ਉਹ।**
**ਜੇ ਪਾਤਸ਼ਾਹਾਂ ਦਾ ਪਾਤਸ਼ਾਹ ਕਿਹਾ ਜਾਵੇ, ਪੰਥ ਖਾਲਸੇ ਦਾ ਸਿਰਜਣਹਾਰ ਸੀ ਉਹ।**
**ਜੇ ਸ਼ਹੀਦਾਂ ਦੀ ਗਿਣਤੀ ਕਰੀ ਜਾਵੇ, ਤਾਂ ਸ਼ਹੀਦਾਂ ਦਾ ਵੱਡਾ ਸਰਦਾਰ ਸੀ ਉਹ।**
**'ਕਲਸੀ' ਅਵਤਾਰ ਤਾਂ ਜਗ ਵਿਚ ਬਹੁਤ ਹੋਏ, ਪਰ ਅਵਤਾਰਾਂ ਦਾ ਵੱਡਾ ਅਵਤਾਰ ਹੋਇਆ।**
**ਕਲਗੀਧਰ ਵਰਗਾ ਕੋਈ ਹੋਰ ਨਹੀਂ ਹੋ ਸਕਦਾ, ਐਸਾ ਸੂਰਮਾ ਵਿਚ ਸੰਸਾਰ ਹੋਇਆ।**



# ਗੁਰੂ ਮਾਨਿਓ ਗ੍ਰੰਥ

ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਜਾਬੀ ਅਤੇ ਭਾਰਤੀ ਸਾਹਿਤ ਦਾ ਇਕ ਵਿਸ਼ੇਸ਼ ਗ੍ਰੰਥ ਹੈ ਜਿਸ ਵਿਚ ਰੂਹਾਨੀਅਤ ਦੀ ਬਾਣੀ ਦੁਨੀਆਂ ਦੇ ਹਰ ਪੱਖ ਤੋਂ ਸੰਪੂਰਨ ਬਹੁਤ ਹੀ ਸਰਲ ਢੰਗ ਨਾਲ ਗੁਰਮੁਖੀ ਲਿਪੀ ਵਿਚ ਦਰਜ ਹੈ। ਜਿਨ੍ਹਾਂ ਦੇ ਸਤਿਕਾਰ ਵਿਚ ਸਿਰਫ਼ ਸਿੱਖ ਕੌਮ ਹੀ ਨਹੀਂ ਸਗੋਂ ਸਮੁੱਚੀ ਮਨੁੱਖਤਾ ਦਾ ਸਿਰ ਆਪ ਮੁਹਾਰੇ ਹੀ ਝੁਕ ਜਾਂਦਾ ਹੈ। ਇਤਿਹਾਸ ਦੇ ਪੰਨੇ ਪਰਤਣ ਤੇ ਪਤਾ ਚਲਦਾ ਹੈ ਕਿ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਥਾਏ ਭੱਟਾਂ ਨੇ ਜੋ ਬਚਨ ਕੀਤੇ ਹਨ "ਤੈਂ ਜਨਮਤਿ ਗੁਰਮਤਿ ਬ੍ਰਹਮ ਪਛਾਣਿਓ" ਅਤੇ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੇ ਬਚਨ "ਦੋਹਿਤਾ ਬਾਣੀ ਕਾ ਬੋਹਿਥਾ" ਉਸ ਸਮੇਂ ਸੱਚ ਹੋਏ ਜਦੋਂ ਆਪ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਲੈ ਕੇ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੀ ਬਾਣੀ ਅਤੇ ਆਪਣੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਦੀ ਜ਼ਿੰਮੇਵਾਰੀ ਭਾਈ ਗੁਰਦਾਸ ਜੀ (ਜਿਹੜੇ ਰਿਸ਼ਤੇ ਵਜੋਂ ਗੁਰੂ ਜੀ ਦੇ ਮਾਮਾ ਜੀ ਸਨ ਜਿਨ੍ਹਾਂ ਨੂੰ ਗੁਰੂ ਘਰ ਵਿਚ ਵੇਦ ਵਿਆਸ ਦਾ ਰੁਤਬਾ ਹਾਸਲ ਹੈ) ਨੂੰ ਸੌਂਪੀ। ਸਾਰੇ ਹਿੰਦੋਸਤਾਨ ਵਿਚੋਂ ਬਾਣੀ ਦੀ ਘੋਖ ਕਰਨ ਵਾਲੇ ਭਗਤਾਂ ਦੀ ਬਾਣੀ ਨੂੰ ਵੀ ਜਿਸ ਨੂੰ ਉਨ੍ਹਾਂ ਨੇ ਆਪਣੀ ਪਾਰਖੂ ਨਜ਼ਰ ਦੇ ਕਾਬਲ ਸਮਝਿਆ ਉਹ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਪੂਰੀ ਹੋਈ ਤਾਂ ਆਪਣੇ ਮੁੱਖ ਤੋਂ ਇਹ ਸ਼ਬਦ ਕਹੇ "ਪੋਥੀ ਪਰਮੇਸਰ ਕਾ ਥਾਨੁ"॥

ਉਸ ਤੋਂ ਪਿਛੋਂ ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਜੀ ਦਾ ਪ੍ਰਕਾਸ਼ ਬਹੁਤ ਹੀ ਸ਼ਰਧਾ ਨਾਲ ਹਮੇਸ਼ਾ ਉੱਚੀ ਥਾਂ ਤੇ ਕਰਦੇ ਅਤੇ ਆਪ ਭੂਮ ਆਸਣ ਲਾਉਂਦੇ। ਅਕਾਲ ਤਖ਼ਤ ਵਿਖੇ ਅੱਜ ਵੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁੱਖ ਆਸਣ ਕਰਨ ਸਮੇਂ ਕੋਠਾ ਸਾਹਿਬ ਵਿਖੇ ਪਲੰਘ ਹੇਠ ਇਕ ਚਿੱਟੀ ਚਾਦਰ ਬਿਛਾਈ ਜਾਂਦੀ ਜੋ ਕਿ ਗੁਰੂ ਅਰਜਨ ਦੇਵ ਜੀ ਦੇ ਭੂਮ ਆਸਣ ਦਾ ਹੀ ਪ੍ਰਤੀਕ ਹੈ। ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ਪਵਿੱਤਰ ਬਚਨ ਹਨ :

**ਧੁਰ ਕੀ ਬਾਣੀ ਆਈ ਤਿਨਿ ਸਗਲੀ ਚਿੰਤ ਮਿਟਾਈ॥**

*(ਪੰਨਾ-੬੨੮)*

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਕਲਿਯੁਗ ਦੇ ਸਮੇਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦੀ ਕਿਉਂ ਲੋੜ ਪਈ? ਇਸਦੇ ਜੁਆਬ ਵਿਚ ਇਹ ਕਹਿਣਾ ਪਵੇਗਾ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਗੁਰੂਆਂ, ਸੰਤਾਂ ਅਤੇ ਭਗਤਾਂ ਦੁਆਰਾ ਜੋ ਬਾਣੀ ਰਚੀ ਗਈ, ਉਹ ਕਈ ਛੋਟੀਆਂ-ਛੋਟੀਆਂ ਸੈਂਚੀਆਂ ਅਤੇ ਪੋਥੀਆਂ ਦੇ ਰੂਪ ਵਿਚ ਸੀ ਅਤੇ ਇਸਨੂੰ ਇਕ ਗ੍ਰੰਥ ਵਿਚ ਦਰਜ ਕਰਨਾ ਬਹੁਤ ਜ਼ਰੂਰੀ ਸੀ।

ਇਸੇ ਮੰਤਵ ਦੀ ਪੂਰਤੀ ਲਈ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰ ਗੁਰੂਆਂ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਨੂੰ ਇਕੱਠਿਆਂ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨਾ ਆਪਣਾ ਮੁਖ ਫਰਜ਼ ਸਮਝਿਆ ਅਤੇ ਬਾਣੀ ਰਾਹੀਂ ਉਸ ਮੰਤਵ ਨੂੰ ਉਜਾਗਰ ਕੀਤਾ :

**ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥** *(ਪੰਨਾ-੯੫੧)*

ਇਸਦਾ ਇਕ ਮੁੱਖ ਕਾਰਨ ਇਹ ਵੀ ਸੀ ਕਿ ਪ੍ਰਿਥੀ ਚੰਦ ਜੋ ਰਿਸ਼ਤੇ ਪੱਖੋਂ ਗੁਰੂ ਅਰਜਨ ਦੇਵ ਜੀ ਦਾ ਸਭ ਤੋਂ ਵੱਡਾ ਭਰਾ ਸੀ, ਗੁਰਗੱਦੀ ਲਈ ਆਪਣਾ ਹੱਕ ਜਤਾਉਂਦਾ ਸੀ। ਉਸਨੇ ਈਰਖਾ ਭਾਵ ਵਿਚ ਆਪਣੇ ਪੁੱਤਰ ਮਿਹਰਬਾਨ ਤੋਂ "ਨਾਨਕ" ਉਪਨਾਮ ਥੱਲੇ ਵੱਖੋ ਵੱਖਰੇ ਰਾਗਾਂ ਵਿਚ ਨਕਲੀ ਬਾਣੀ ਦੀ ਰਚਨਾ ਕਰਵਾਉਣੀ ਸ਼ੁਰੂ ਕਰ ਦਿਤੀ, ਜਿਸਨੂੰ ਗੁਰਸਿੱਖ ਕਦੇ ਵੀ ਅਪਣਾਉਣ ਲਈ ਤਿਆਰ ਨਹੀਂ ਸਨ, ਜਦੋਂ ਉਹਨਾਂ ਨੇ ਗੁਰੂ ਅਰਜਨ ਦੇਵ ਜੀ ਕੋਲ ਇਸ ਗੱਲ ਦਾ ਜ਼ਿਕਰ ਕੀਤਾ ਤਾਂ ਗੁਰੂ ਸਾਹਿਬ ਨੇ ਆਪ "ਆਦਿ ਗ੍ਰੰਥ" ਦੀ ਰਚਨਾ ਕਰਨ ਦਾ ਮਨ ਵਿਚ ਪੱਕਾ ਸੰਕਲਪ ਕਰ ਲਿਆ। ਇਸ ਮਨੋਰਥ ਦੀ ਪੂਰਤੀ ਲਈ ਉਹਨਾਂ ਨੇ ਗੁਰੂ ਅਮਰਦਾਸ ਜੀ ਦੇ ਸਪੁੱਤਰ ਮੋਹਨ ਜੀ ਕੋਲੋਂ ਸਹੰਸਰਨਾਮੇ ਵਾਲੀਆਂ ਪੋਥੀਆਂ 'ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੀ ਰਚਨਾ ਕੀਤੀ ਗਈ ਬਾਣੀ' ਨੂੰ ਮੰਗਵਾਉਣ ਲਈ ਪਹਿਲਾਂ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਭੇਜਿਆ, ਪਰ ਬਾਬਾ ਮੋਹਨ ਜੀ ਨੇ ਮਨ ਵਿਚ ਹਉਮੈ ਕਰਕੇ ਪੋਥੀਆਂ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ, ਪਰ ਜਦੋਂ ਗੁਰੂ ਅਰਜਨ ਦੇਵ ਜੀ ਆਪਣੇ ਸਿੱਖਾਂ ਸਮੇਤ ਨੰਗੇ ਪੈਰੀਂ ਹਰੀ ਜਸ ਕਰਦੇ ਅਤੇ ਕੀਰਤਨ ਕਰਦੇ ਹੋਏ ਆਪ ਮੋਹਨ ਜੀ ਦੇ ਬੁੰਗੇ ਤੇ ਪਹੁੰਚੇ ਤਾਂ ਬਾਣੀ ਨੂੰ ਸੁਣ ਕੇ ਮੋਹਨ ਜੀ ਦਾ ਮਨ ਬਰਫ ਵਾਂਗ ਪਿਘਲ ਗਿਆ ਅਤੇ ਮਨ ਦੀ ਹਉਮੈ ਕੰਧ ਵਾਂਗ ਟੁੱਟ ਗਈ ਅਤੇ ਬਹੁਤ ਹੀ ਨਿਮਰਤਾ ਵਿਚ ਆ ਕੇ ਆਪ ਚੁਬਾਰੇ ਤੋਂ ਉੱਤਰ ਕੇ ਪੋਥੀਆਂ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿਤੀਆਂ ਅਤੇ ਆਪਣੀ ਗਲਤੀ ਲਈ ਮੁਆਫੀ ਮੰਗ ਕੇ ਪਛਤਾਵਾ ਵੀ ਕੀਤਾ। ਇਸਤੋਂ ਬਿਨਾਂ ਜਿੱਥੇ-ਜਿੱਥੇ ਵੀ ਆਪ ਨੂੰ ਗੁਰਬਾਣੀ ਦੇ ਹੋਣ ਦੀ ਸੂਚਨਾ ਮਿਲੀ ਉੱਥੇ-ਉੱਥੇ ਹੀ ਸਿੱਖਾਂ ਨੂੰ ਭੇਜ ਕੇ ਬਾਣੀ ਮੰਗਵਾਈ ਗਈ।

ਹੁਣ ਗੁਰੂ ਅਰਜਨ ਦੇਵ ਜੀ ਨੇ ਆਪਣੇ ਅਨੁਭਵੀ ਗਿਆਨ ਰਾਹੀਂ ਬਾਣੀ ਨੂੰ ਸਹੀ ਰੂਪ ਵਿਚ ਇਕੱਤਰ ਕਰਨ ਦਾ ਕਾਰਜ 1604 ਈ: ਵਿਚ ਗੁਰਦੁਆਰਾ ਰਾਮਸਰ (ਅੰਮ੍ਰਿਤਸਰ) ਵਿਖੇ ਅਰੰਭ ਕੀਤਾ ਅਤੇ ਸੰਪਾਦਨਾ ਦਾ ਕਾਰਜ ਭਾਈ ਗੁਰਦਾਸ ਜੀ ਨੇ ਕੀਤਾ ਜੋ ਉਸ ਸਮੇਂ ਦੇ ਉੱਚ ਕੋਟੀ ਦੇ ਵਿਦਵਾਨ ਅਤੇ ਬਾਣੀ ਦੀ ਆਪ ਰਚਨਾ ਕਰਨ ਵਾਲੇ ਸਨ। ਵੱਖਰੇ ਰੂਪ ਵਿਚ ਆਪ ਜੀ ਦੀਆਂ ਵਾਰਾਂ ਇਕ ਵੱਖਰੀ ਪੁਸਤਕ ਵਿਚ ਉਪਲਬਦ ਹਨ, ਜਿਨ੍ਹਾਂ ਨੂੰ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਦਾ ਦਰਜਾ ਬਖਸ਼ਿਸ਼ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਕ ਖਾਸ ਵਿਉਂਤ ਅਨੁਸਾਰ ਦਰਜ ਕਰਵਾਈ। ਇਹ ਬਾਣੀ ਵਿਸ਼ੇ

ਕ੍ਰਮ ਅਨੁਸਾਰ ਨਹੀਂ ਸਗੋਂ ਲੇਖਕ ਕ੍ਰਮ, ਬਾਣੀ ਕ੍ਰਮ ਜਾਂ ਪਹਿਲਾਂ ਅੰਮ੍ਰਿਤ ਵੇਲੇ ਦੀ ਬਾਣੀ 'ਜਪੁ ਨਿਸਾਣ' ਫਿਰ ਸ਼ਾਮ ਦੀ ਬਾਣੀ 'ਸੋਦਰੁ ਰਹਿਰਾਸ' ਉਸ ਤੋਂ ਬਾਅਦ ਸੋਹਿਲਾ ਅਤੇ ਆਰਤੀ ਦੇ ਸ਼ਬਦ ਰੱਖੇ ਤੇ ਫਿਰ ਰਾਗ ਕ੍ਰਮ ਅਨੁਸਾਰ ਬਾਣੀ ਦੀ ਰਚਨਾ ਕਰਦੇ ਹੋਏ ਨਾਲ-ਨਾਲ ਭਗਤਾਂ ਦੀ ਬਾਣੀ ਵੀ ਰੱਖੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਗੁਰੂ ਅਰਜਨ ਦੇਵ ਜੀ ਨੇ ਮਨੁੱਖਤਾ ਦੇ ਭਲੇ ਲਈ ਇਕ ਐਸਾ ਰੂਹਾਨੀ ਥਾਲ ਪ੍ਰੋਸਿਆ ਹੈ, ਜਿਸ ਵਿਚ ਛੱਤੀ ਪ੍ਰਕਾਰ ਦੇ ਪਦਾਰਥ ਹਨ। ਬਾਣੀ ਦੀ ਰਚਨਾ 31 ਰਾਗਾਂ ਵਿਚ ਹੈ ਅਤੇ ਇਸਦੇ ਲਿਖਾਰੀ ਛੱਤੀ ਹਨ ਜੋ ਗੁਰੂ, ਮਹਾਂ ਪੁਰਸ਼, ਭਗਤ ਅਤੇ ਤੱਤਵੇਤੇ ਵਿਦਵਾਨ ਹਨ ਵਾਹਿਗੁਰੂ ਅਤੇ ਵਾਹਿਗੁਰੂ ਨਾਲ ਖੁਦ ਗੱਲਾਂ ਕਰਦੇ ਹਨ।

ਇਤਿਹਾਸ ਦੇ ਪੰਨੇ ਪਰਤਿਆਂ ਪਤਾ ਚਲਦਾ ਹੈ ਕਿ ਹਰ ਧਰਮ ਵਿਚ ਉਸਦੇ ਪ੍ਰਚਾਰ ਲਈ ਗ੍ਰੰਥ ਦੀ ਰਚਨਾ ਬਹੁਤ ਜ਼ਰੂਰੀ ਸੀ। ਇਹੋ ਕਾਰਨ ਸੀ ਕਿ ਹਰ ਧਰਮ ਦੇ ਆਗੂਆਂ ਨੇ ਚਾਹੇ ਉਹ ਬੋਧੀ, ਜੈਨੀ, ਹਿੰਦੂ, ਸਮੇਂ ਅਨੁਸਾਰ ਆਪੋ ਆਪਣੇ ਧਰਮਾਂ ਦੇ ਸਿਧਾਂਤਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਕਲਮਬੰਦ ਕਰਕੇ ਪ੍ਰਚਾਰ ਦਾ ਮੁੱਖ ਸਾਧਨ ਬਣਾਇਆ। ਇਹ ਗੱਲ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ ਕਿ ਕਿਸੇ ਵੀ ਧਰਮ ਦੇ ਮੁਖੀ ਨੇ ਆਪਣੇ ਮੁਖਾਰਬਿੰਦ ਤੋਂ ਬਾਣੀ ਦੀ ਰਚਨਾ ਆਪ ਨਹੀਂ ਕੀਤੀ ਪਰ ਉਦਾਹਰਨ ਦੇ ਤੌਰ ਤੇ ਬੁੱਧ ਧਰਮ ਨੂੰ ਪ੍ਰਚਾਰਨ ਲਈ "ਤ੍ਰਿਪਟਕ" ਪੁਸਤਕ ਹੋਂਦ ਵਿਚ ਆਈ ਜੋ ਮਹਾਤਮਾ ਬੁੱਧ ਨੇ ਆਪਣੇ ਕਿਸੇ ਨਿਕਟਵਰਤੀ ਭਿਖਸ਼ੂ ਰਾਹੀਂ ਲਿਖਵਾਈ। ਇਸੇ ਤਰ੍ਹਾਂ "ਅੰਗ" ਪੁਸਤਕ ਵੀ ਮਹਾਂਵੀਰ ਵਰਧਮਾਨ, ਜੋ ਜੈਨੀ ਸਨ ਉਹਨਾਂ ਦੇ ਧਰਮ ਜੈਨ ਮਤ ਨੂੰ ਪ੍ਰਚਾਰਨ ਲਈ ਉਨ੍ਹਾਂ ਦੇ ਪੈਰੋਕਾਰਾਂ ਨੇ ਰਚੀ।

ਇਸੇ ਤਰ੍ਹਾਂ 'ਅੰਜੀਲ' ਜੋ ਇਸਾਈਆਂ ਦਾ ਧਰਮ ਗ੍ਰੰਥ ਹੈ ਵੀ ਈਸਾ ਮਸੀਹ ਦੀ ਰਚਨਾ ਨਹੀਂ। ਬਾਈਬਲ ਹੀ ਇਸਾਈ ਮਤ ਵਿਚ ਪ੍ਰਵਾਨ ਹੈ। 'ਮਹਾਂਭਾਰਤ' ਦੇ ਇਤਿਹਾਸ ਨੂੰ ਦਰਸਾਉਂਦੀ ਹੋਈ 'ਗੀਤਾ' ਦੀ ਰਚਨਾ ਵੀ ਕ੍ਰਿਸ਼ਨ ਭਗਵਾਨ ਨੇ ਨਹੀਂ ਸਗੋਂ ਉਸ ਸਮੇਂ ਦੇ ਵਿਦਵਾਨ ਵੇਦ ਵਿਆਸ ਨੇ ਕੀਤੀ। ਇਸੇ ਤਰ੍ਹਾਂ 'ਰਮਾਇਣ' ਵੀ ਸ੍ਰੀ ਰਾਮ ਚੰਦਰ ਦੀ ਆਪਣੀ ਰਚਨਾ ਨਹੀਂ ਸਗੋਂ ਇਹ ਰਿਸ਼ੀ ਬਾਲਮੀਕ ਜੋ ਕਿ ਸਤਿਜੁਗ ਦੇ ਸਮੇਂ ਦਾ ਸਭ ਤੋਂ ਵੱਡਾ ਅਨੁਭਵੀ ਅਤੇ ਵਿਦਵਾਨ ਸੀ ਨੇ ਤ੍ਰੇਤਾ ਯੁਗ ਆਉਣ ਤੋਂ ਪਹਿਲਾਂ ਹੀ ਆਪਣੇ ਅਨੁਭਵੀ ਗਿਆਨ ਰਾਹੀਂ ਇਸਦੀ ਰਚਨਾ ਕੀਤੀ ਅਤੇ ਫਿਰ ਤੁਲਸੀਦਾਸ ਨੇ 'ਰਮਾਇਣ' ਦੀ ਰਚਨਾ ਕੀਤੀ ਜੋ ਤ੍ਰੇਤਾ ਯੁਗ ਦੇ ਉੱਚ ਕੋਟੀ ਦੇ ਵਿਦਵਾਨ ਸਨ। 'ਕੁਰਾਨ ਸ਼ਰੀਫ' ਵੀ ਹਜ਼ਰਤ ਮੁਹੰਮਦ ਸਾਹਿਬ ਦੇ ਰਾਹੀਂ ਅਗੰਮੀ ਬਾਣੀ ਜੋ ਉਨ੍ਹਾਂ ਨੂੰ ਸਮੇਂ-ਸਮੇਂ ਤੇ ਪਰਮੇਸ਼ਰ ਵਲੋਂ ਉਤਰਦੀ ਸੀ ਆਪਣੀ ਘਰਵਾਲੀ ਨਫੀਜ਼ਾ ਦੇ ਰਾਹੀਂ ਕਰਵਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਹੀ ਕੇਵਲ ਇੱਕੋ-ਇਕ ਰਚਨਾ ਹੈ ਜੋ ਆਪ ਗੁਰੂ ਅਰਜਨ ਦੇਵ ਜੀ ਨੇ ਆਪਣੇ

ਹੱਥੀਂ ਤਰਤੀਬ ਦਿੱਤੀ ਅਤੇ ਭਾਈ ਗੁਰਦਾਸ ਜੀ ਨੇ ਇਸ ਨੂੰ ਕਲਮਬੰਦ ਕੀਤਾ, ਜਿਸਦੇ ਬਾਰੇ ਜਗਤ ਪ੍ਰਸਿੱਧ ਇਤਿਹਾਸਕਾਰ ਟਾਇਨਬੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮੁੱਚੀ ਮਨੁੱਖਤਾ ਦਾ ਸਾਂਝਾ ਆਤਮਿਕ ਭੰਡਾਰ (Mankind's Common Spiritual Treasure) ਕਹਿੰਦਾ ਹੈ।

ਸ਼ੈਲੀ ਅਤੇ ਬੋਲੀ ਦੇ ਪੱਖੋਂ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹਰ ਇਕ ਜੀਵ ਨੂੰ ਸੌਖੀ ਤਰ੍ਹਾਂ ਸਮਝ ਵਿਚ ਆ ਜਾਣ ਵਾਲੀ ਹੈ। ਇਹ ਬਾਣੀ ਸਤਿਯੁਗ ਦੇ ਸਮੇਂ ਤੋਂ ਲੈ ਕੇ ਕਲਿਯੁਗ ਦੇ ਸਮੇਂ ਤਕ ਹੀ ਪ੍ਰਤੀਨਿੱਧਤਾ ਨਹੀਂ ਕਰਦੀ, ਸਗੋਂ ਆਉਣ ਵਾਲੇ ਯੁਗਾਂ ਯੁਗਾਂਤਰਾਂ ਲਈ ਚਾਨਣ ਮੁਨਾਰਾ ਹੈ ਅਤੇ ਸਦਾ ਥਿਰ ਰਹਿਣ ਵਾਲੀ ਹੈ। ਸ਼ਬਦ ਦੇ ਰੂਪ ਵਿਚ ਵਗਦਾ ਉਹ ਸਮੁੰਦਰ ਹੈ, ਜਿਸ ਵਿਚ ਬੇਨਤੀ, ਬਿਰਹੋਂ, ਗਿਆਨ, ਸੇਵਾ, ਧਿਆਨ, ਸ਼ਰਧਾ, ਪਿਆਰ, ਪ੍ਰੇਮਾ ਭਗਤੀ ਦੇ ਅਨੇਕਾਂ ਉਹ ਵਿਸ਼ੇ ਹਨ, ਜਿਸਦੇ ਦਰਸ਼ਨ ਕੀਤਿਆਂ ਹੀ ਤਪਦਾ ਹਿਰਦਾ ਸ਼ੀਤਲ ਹੋ ਜਾਂਦਾ ਹੈ। ਸਤਿਗੁਰਾਂ ਦੇ ਬਚਨ ਹਨ :

**ਜਿਨੀ ਚਾਖਿਆ ਪ੍ਰੇਮ ਰਸ ਸੇ ਤ੍ਰਿਪਤ ਰਹੇ ਆਘਾਇ॥**

*(ਮਾਝ ਪੰਨਾ-੧੩੫)*

ਛੇ ਗੁਰੂਆਂ ਤੋਂ ਇਲਾਵਾ ਵੱਖੋ-ਵੱਖ ਫਿਰਕਿਆਂ ਅਤੇ ਧਰਮਾਂ ਦੇ ਭਗਤਾਂ ਦੀ ਬਾਣੀ ਜਿਵੇਂ ਕਿ ਭਗਤ ਕਬੀਰ, ਭਗਤ ਜੈ ਦੇਵ, ਭਗਤ ਤ੍ਰਿਲੋਚਨ, ਭਗਤ ਨਾਮਦੇਵ, ਭਗਤ ਧੰਨਾ, ਭਗਤ ਪੀਪਾ, ਭਗਤ ਸੈਣ, ਭਗਤ ਰਵਿਦਾਸ, ਭਗਤ ਸੂਰਦਾਸ, ਭਗਤ ਭੀਖਣ, ਸ਼ੇਖ ਫ਼ਰੀਦ, ਭਾਈ ਮਰਦਾਨਾ, ਸੱਤਾ ਅਤੇ ਬਲਵੰਡ ਦੀ ਅਤੇ ਭੱਟਾਂ ਦੀ ਬਾਣੀ ਨੂੰ ਪ੍ਰਵਾਨਿਤ ਸਮਝ ਕੇ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਜੀ ਨੇ ਆਪ ਦਰਜ ਕੀਤੀ। ਭਾਵੇਂ ਉਸ ਸਮੇਂ ਦੇ ਹੋਰ ਵੀ ਕਈ ਕਵੀ ਆਪਣੀਆਂ ਰਚਨਾਵਾਂ ਲੈ ਕੇ ਗੁਰੂ ਸਾਹਿਬ ਕੋਲ ਆਏ ਜਿਵੇਂ ਪੀਲੂ, ਸ਼ਾਹ ਹੁਸੈਨ, ਭਾਈ ਕਾਹਨਾਂ ਆਦਿ ਪਰ ਉਹ ਗੁਰੂ ਅਰਜਨ ਦੇਵ ਜੀ ਨੇ ਧਰਮ ਦੀ ਸੱਚੀ ਟਕਸਾਲ ਅਨੁਸਾਰ ਪ੍ਰਵਾਨ ਨਾ ਕੀਤੀਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਵਿਸ਼ੇ ਅਧਿਆਤਮਕ, ਭਾਵਾਤਮਕ ਏਕਤਾ ਦੇ ਪ੍ਰਤੀਕ, ਸਮਾਜਿਕ, ਆਰਥਿਕ, ਰਾਜਨੀਤਕ, ਇਸਤਰੀ ਦੀ ਬਰਾਬਰਤਾ, ਵਿਸ਼ਵ ਸ਼ਾਂਤੀ ਲਈ ਉਪਦੇਸ਼, ਸਹਿਣਸ਼ੀਲਤਾ, ਭਰਾਤਰੀ ਭਾਵ, ਬ੍ਰਹਿਮੰਡ ਦੀ ਖੋਜ, ਨਿਰਭਉ, ਨਿਰਵੈਰ, ਜਾਤ ਪਾਤ, ਗੁਰਮਤਿ ਅਤੇ ਸਰਬ ਸਾਂਝੀਵਾਲਤਾ ਦੇ ਪ੍ਰਤੀਕ ਹਨ। ਇਹਨਾਂ ਵਿਸ਼ਿਆਂ ਨੂੰ ਬਾਣੀ ਰਾਹੀਂ ਵਖੋਂ ਵਖਰੇ ਰੂਪਾਂ ਵਿਚ ਪ੍ਰਗਟ ਕਰਨ ਦਾ ਨਿਮਾਣਾ ਜਿਹਾ ਯਤਨ ਇਸ ਪ੍ਰਕਾਰ ਹੈ :

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

*(ਆਸਾ ਦੀ ਵਾਰ ਮ: ੧, ਪੰਨਾ-੪੭੩)*

ਰਾਜੇ ਸ਼ੀਂਹ ਮੁਕਦਮ ਕੁਤੇ॥
ਜਾਇ ਜਗਾਇਨਿ ਬੈਠੇ ਸੁਤੇ॥

*(ਮਲਾਰ ਵਾਰ ਮ: ੧, ਪੰਨਾ-੧੨੮੮)*

ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥

*(ਵਾਰ ਮਾਝ, ਪੰਨਾ-੧੪੧)*

ਜਿਸ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰ ਪਰਮ ਪਦੁ ਲਹੀਐ॥

*(ਗਉੜੀ ਮ: ੪, ਪੰਨਾ-੧੬੮)*

ਮਾਇਆਧਾਰੀ ਅਤਿ ਅੰਨਾ ਬੋਲਾ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ॥

*(ਪੰਨਾ-੩੧੩)*

ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ॥
ਮਨ ਮਹਿ ਚਲਹਿ ਵਿਕਾਰ॥

*(ਸਿਰੀ ਰਾਗ ਮ: ੧, ਪੰਨਾ-੧੬)*

ਵਿਚ ਦੁਨੀਆ ਸੇਵ ਕਮਾਈਐ॥
ਤਾ ਦਰਗਹ ਬੈਸਣੁ ਪਾਈਐ॥

*(ਸਿਰੀ ਰਾਗ, ਪੰਨਾ-੨੬)*

ਪ੍ਰਾਣੀ ਤੂੰ ਆਇਆ ਲਾਹਾ ਲੈਣਿ॥
ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥

*(ਸਿਰੀ ਰਾਗ ਮ: ੫, ਪੰਨਾ-੪੩)*

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥

*(ਆਸਾ ਦੀ ਵਾਰ, ਪੰਨਾ-੪੬੯)*

ਅਵਲਿ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥

*(ਬਿਲਾਸ ਪ੍ਰਭਾਤੀ ਪੰਨਾ-੧੩੪੯)*

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸਨੋ ਆਖੀਐ ਜਾ ਤਿਸੁ ਬਿਨੁ ਕੋਈ ਨਾਹਿ॥

*(ਸ਼ੇਖ ਫਰੀਦ, ਪੰਨਾ-੧੩੮੧)*

ਨਤੀਜੇ ਦੇ ਤੌਰ ਤੇ ਵੱਖ ਵੱਖ ਧਰਮਾਂ ਵਿਚ ਉਚਾਰੇ ਜਾਂਦੇ ਰੱਬ ਦੇ ਅਨੇਕ ਨਾਮ ਪਹਿਲੀ ਵਾਰੀ ਸਾਂਝੇ ਤੌਰ ਤੇ ਇਕੋ ਜ਼ੁਬਾਨ ਤੋਂ ਉਚਾਰੇ ਗਏ, ਜੋ ਕਿ ਸਰਬ ਸਾਂਝੀਵਾਲਤਾ ਦੇ ਪ੍ਰਤੀਕ ਹੈ।

ਭਾਵੇਂ ਗੁਰਬਾਣੀ ਦਾ ਜ਼ਿਆਦਾ ਰੂਪ ਠੇਠ ਪੰਜਾਬੀ ਵਿਚ ਹੈ ਤੇ ਲਿਖਤ ਦਾ ਰੂਪ ਵੀ ਗੁਰਮੁਖੀ ਲਿਪੀ ਵਿਚ ਹੈ, ਪਰ ਫਿਰ ਵੀ ਕਿਤੇ-ਕਿਤੇ ਦੂਜੀਆਂ ਭਾਸ਼ਾਵਾਂ ਜਿਵੇਂ ਕਿ ਬ੍ਰਿਜ ਭਾਸ਼ਾ, ਪਾਲੀ, ਮੁਲਤਾਨੀ, ਮਲਵਈ, ਅਰਬੀ, ਫਾਰਸੀ, ਅੰਗਰੇਜ਼ੀ, ਖੜ੍ਹੀ ਬੋਲੀ ਅਤੇ ਲਹਿੰਦੀ ਬੋਲੀ ਦੇ ਸ਼ਬਦ ਵੀ ਮਿਲਦੇ ਹਨ। ਸਹਿਸਕ੍ਰਿਤੀ ਵੀ ਸੰਸਕ੍ਰਿਤ ਦਾ ਹੀ ਮਾਂਜਿਆ ਸਵਾਰਿਆ ਰੂਪ ਹੈ। ਰੂਪਕ ਪੱਖੋਂ ਵੀ ਗੁਰਬਾਣੀ ਦੇ ਕਈ ਵੱਖੋ-ਵੱਖਰੇ ਰੂਪ ਹਨ ਜਿਵੇਂ ਦੋ ਤੁਕੇ, ਚਉਬੋਲੇ, ਫੁਨਹੇ, ਚੌਪਈ, ਸਵੱਈਏ, ਵਾਰਾਂ, ਪਉੜੀਆਂ, ਸਲੋਕ, ਘੋੜੀਆਂ, ਅਲਾਹੁਣੀਆਂ, ਕਰਹਲੇ, ਲਾਂਵਾਂ, ਬਾਰਹ ਮਾਹ, ਸੁਚੱਜੀ, ਕੁਚੱਜੀ, ਗੁਣਵੰਤੀ, ਵਣਜਾਰਾ ਅਤੇ ਗਾਥਾ ਆਦਿ।

ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਭਾਵੇਂ ਗੁਰੂ ਅਰਜਨ ਦੇਵ ਜੀ ਨੇ ਕੀਤੀ ਪਰ ਪੂਰਤੀ ਗੁਰੂ ਗੋਬਿੰਦ ਸਿੰਘ ਜੀ ਰਾਹੀਂ ਕੀਤੀ ਗਈ, ਕਿਉਂਕਿ ਜਦੋਂ ਧੀਰਮੱਲੀਆਂ ਨੇ ਗੁਰੂ ਗੋਬਿੰਦ ਸਿੰਘ ਨੂੰ ਗੁਰੂ ਅਰਜਨ ਦੇਵ ਜੀ ਰਚਿਤ ਪਾਵਨ ਬੀੜ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ ਅਤੇ ਮਿਹਣਾ ਮਾਰਿਆ ਕਿ ਜੇ ਤੁਹਾਡੇ ਵਿਚ ਏਨਾ ਅਨੁਭਵੀ ਗਿਆਨ ਹੈ ਤਾਂ ਬੀੜ ਦੀ ਰਚਨਾ ਤੁਸੀਂ ਆਪ ਨਹੀਂ ਕਰ ਸਕਦੇ। ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਅਰਥਾਤ ਸਿੱਖਾਂ ਦੇ ਪੰਜਵੇਂ ਤਖ਼ਤ ਦਮਦਮਾ ਸਾਹਿਬ ਵਿਖੇ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਤੋਂ ਲਿਖਵਾਈ। ਆਪ ਬਾਣੀ ਉਚਾਰਨ ਕਰਦੇ ਗਏ ਅਤੇ ਭਾਈ ਮਨੀ ਸਿੰਘ ਜੀ ਬਾਣੀ ਲਿਖਦੇ ਗਏ। ਫਿਰ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਬਿਚਲ ਨਗਰ ਨੰਦੇੜ ਵਿਖੇ 1708 ਈ: ਵਿੱਚ ਗੁਰਗੱਦੀ ਵੀ ਬਖਸ਼ ਦਿਤੀ। ਜਦੋਂ ਸਿੱਖਾਂ ਨੇ ਪੁੱਛਿਆ ਕਿ ਤੁਹਾਡੇ ਪਿਛੋਂ ਸਾਡਾ ਗੁਰੂ ਕੌਣ ਹੋਵੇਗਾ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਸਮੇਂ ਦੀ ਪ੍ਰੰਪਰਾ ਅਨੁਸਾਰ ਪੰਜ ਪੈਸੇ ਅਤੇ ਨਰੇਲ, ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਰੱਖ ਕੇ ਸਤਿਕਾਰ ਸਹਿਤ ਮੱਥਾ ਟੇਕਿਆ ਅਤੇ ਇਹ ਬਚਨ ਕਹੇ ਕਿ ਮੇਰਾ ਸਰੂਪ ਅੱਜ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਵਿਚ ਹੈ ਅਤੇ ਸਾਥੋਂ ਬਾਅਦ ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦੀ ਹਮੇਸ਼ਾਂ ਲਈ ਰਹਿਨੁਮਾਈ ਕਰਨਗੇ ਅਤੇ ਸਿੱਖਾਂ ਦੇ ਜਾਗਤ ਜੋਤ ਗੁਰੂ ਹੋਣਗੇ। ਇਹ ਸਰੀਰ ਹਰ ਥਾਂ ਤੇ ਪ੍ਰਗਟ ਨਹੀਂ ਹੋ ਸਕਦਾ, ਸਗੋਂ ਗੁਰਬਾਣੀ

ਹਰ ਜਗ੍ਹਾ ਤੇ ਪ੍ਰਗਟ ਹੋਵੇਗੀ ਅਤੇ ਬਾਣੀ ਦਾ ਸ਼ਬਦ ਹੀ ਪ੍ਰਕਾਸ਼ ਰੂਪ ਵਿਚ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਸਿੱਖਾਂ ਦੀ ਅਗਵਾਈ ਕਰੇਗਾ, ਜਿਹਾ ਕਿ ਗੁਰੂ ਗ੍ਰੰਥ ਸਾਹਿਬ ਵਿਚ ਫੁਰਮਾਨ ਹੈ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥**

*(ਮ : ੫ ਅਸ਼ਟਪਦੀਆਂ ਪੰਨਾ-੯੮੨)*

ਅੱਜ ਜਦੋਂ ਅਸੀਂ ਖ਼ਾਲਸੇ ਦੀ ਸਿਰਜਣਾ ਦੇ ਸੰਬੰਧ ਵਿਚ ਤਿੰਨ ਸੌ ਸਾਲਾ ਮਨਾ ਚੁੱਕੇ ਹਾਂ ਤਾਂ ਸਾਨੂੰ ਇਸ ਬਾਰੇ ਵੀ ਵਿਚਾਰ ਕਰਨੀ ਪਵੇਗੀ ਕਿ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਕਲਗੀਧਰ ਪਾਤਸ਼ਾਹ ਨੇ ਗੁਰਗੱਦੀ ਬਖਸ਼ੀ ਤੇ ਸਿੱਖਾਂ ਨੂੰ ਹੁਕਮ ਕੀਤਾ:

**ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ।**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।**

*(ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਗਿ: ਗਿਆਨ ਸਿੰਘ)*

ਭਾਵੇਂ ਇਸ ਦੋਹਰੇ ਦੇ ਲਿਖਾਰੀ ਉਸ ਸਮੇਂ ਦੇ ਕਵੀ ਭਾਈ ਪ੍ਰਹਿਲਾਦ ਜੀ ਹਨ ਪਰ ਇਹ ਸ਼ਬਦ ਕਲਗੀਧਰ ਪਾਤਸ਼ਾਹ ਦੇ ਮੁਖ ਵਿਚੋਂ ਹੀ ਉਚਾਰਨ ਕੀਤੇ ਗਏ ਹਨ।

ਅੱਜ ਅਸੀਂ ਗੁਰੂ ਗ੍ਰੰਥ ਸਾਹਿਬ ਤੋਂ ਬੇਮੁਖ ਹੋ ਕੇ ਕਿੱਧਰ ਤੁਰ ਪਏ ਹਾਂ? ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤਾਂ ਬਾਈ ਮੰਜੀਆਂ ਹੀ ਬਣੀਆਂ ਸਨ ਪਰ ਅੱਜ ਸਾਡੇ ਹਰ ਪਾਸੇ ਹੀ ਭੇਖੀ ਦੇਹਧਾਰੀਆਂ ਦੇ ਝੁੰਡ ਮਿਲ਼ਦੇ ਹਨ। ਇਹ ਸਿਰਫ ਗਰਬਾਣੀ ਦਾ ਓਟ ਆਸਰਾ ਲੈਂਦੇ ਹਨ ਪਰ ਪੂਜਾ ਆਪਣੀ ਹੀ ਕਰਵਾਉਂਦੇ ਹਨ। ਮਾਇਆ ਦੀ ਦੌੜ ਏਨੀ ਲੱਗੀ ਹੋਈ ਹੈ ਕਿ ਇਹ ਦੁਨੀਆਂ ਨੂੰ ਮਾਇਆ ਵਿਚੋਂ ਕੱਢਣ ਦੀ ਥਾਂ ਆਪ ਹੀ ਮਾਇਆ ਦੇ ਪੁਜਾਰੀ ਬਣ ਕੇ ਲੋਕਾਂ ਤੋਂ ਕਈ ਤਰੀਕਿਆਂ ਰਾਹੀਂ ਮਾਇਆ ਦੀ ਉਗਰਾਹੀ ਕਰਦੇ ਹਨ। ਅੱਜ ਪਾਠ ਵੀ ਕਈ ਤਰ੍ਹਾਂ ਦੇ ਹੋਣ ਲਗ ਪਏ ਹਨ ਜਿਵੇਂ ਸਹਿਜਪਾਠ, ਅਖੰਡ ਪਾਠ, ਸਪਤਾਹਿਕ ਪਾਠ, ਪੱਤਰਾ ਪਾਠ, ਸੰਪਟ ਪਾਠ ਅਤੇ ਅੱਜ ਇਹ ਵੀ ਹੋ ਰਿਹਾ ਹੈ ਕਿ ਵਿਦੇਸ਼ਾਂ ਤੋਂ ਲੋਕ ਅਖੰਡ ਪਾਠ ਕਰਵਾਉਣ ਲਈ ਮਾਇਆ ਭੇਜ ਦਿੰਦੇ ਹਨ ਅਤੇ ਇਥੋਂ ਇਕ ਸ਼ਬਦ ਦੇ ਰੂਪ ਵਿਚ ਉਹਨਾਂ ਨੂੰ ਹੁਕਮਨਾਮਾ ਭੇਜਿਆ ਜਾਂਦਾ ਹੈ। ਅੱਜ ਸਾਨੂੰ ਇਹ ਵੇਖਣਾ ਪਵੇਗਾ ਕਿ ਜਿਸ ਗੁਰਸਿੱਖੀ ਦੇ ਬੂਟੇ ਨੂੰ ਕਾਇਮ ਰੱਖਣ ਲਈ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ ਤੇ ਬੈਠਣਾ ਪਿਆ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਚਾਂਦਨੀ ਚੌਂਕ ਵਿਖੇ 'ਹਿੰਦ ਦੀ ਚਾਦਰ' ਬਣਕੇ ਕੁਰਬਾਨੀ ਦੇਣੀ ਪਈ, ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਆਪ ਅਤੇ ਸਰਬੰਸ ਵੀ ਵਾਰਨਾ ਪਿਆ ਅਤੇ ਕਈ ਸਿੱਖਾਂ ਨੂੰ ਦੇਸ਼ ਦੀ ਅਣਖ ਅਤੇ ਆਨ ਬਦਲੇ ਸਿੱਖ ਧਰਮ ਨੂੰ ਕਾਇਮ ਰੱਖਣ ਲਈ ਖੋਪਰੀਆਂ ਵੀ ਉਤਰਵਾਉਣੀਆਂ ਪਈਆਂ, ਮੋਰਚੇ ਲਗਾਉਣੇ

ਪਏ ਅਤੇ ਪੰਜਾ ਸਾਹਿਬ ਦੇ ਸਾਕੇ ਸਮੇਂ ਗੱਡੀ ਹੇਠ ਆ ਕੇ ਜਾਨਾਂ ਵੀ ਕੁਰਬਾਨ ਕਰਨੀਆਂ ਪਈਆਂ। ਸਾਨੂੰ ਅੱਜ ਸੋਚਣਾ ਪਵੇਗਾ ਕਿ ਕੀ ਅਸੀਂ ਆਪਣੇ ਵਿਰਸੇ ਤੋਂ ਪਰ੍ਹੇ ਤਾਂ ਨਹੀਂ ਜਾ ਰਹੇ? ਅੱਜ ਹਰ ਗੁਰਸਿੱਖ ਦਾ ਫਰਜ਼ ਬਣਦਾ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲ ਕੇ ਗੁਰਬਾਣੀ ਦੀ ਵਿਚਾਰ ਰਾਹੀਂ, ਗੁਰਬਾਣੀ ਦੀ ਰੌਸ਼ਨੀ ਵਿਚ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਗੁਰੂ ਸਮਝੇ ਨਾ ਕਿ ਹੋਰ ਧਰਮਾਂ ਪਿੱਛੇ ਲੱਗ ਕੇ ਆਪਣੇ ਵਿਰਸੇ ਨੂੰ ਭੁੱਲ ਜਾਵੇ। ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਵਾਉਣ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵੀ ਫਰਜ਼ ਬਣਦਾ ਹੈ ਕਿ ਉਹ ਆਪਣੇ ਪ੍ਰਚਾਰ ਰਾਹੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਨ ਲਈ ਸਿੱਖਾਂ ਨੂੰ ਪ੍ਰੇਰਨਾ ਕਰੇ। ਆਮ ਵੇਖਣ ਵਿਚ ਆਉਂਦਾ ਹੈ ਕਿ ਵਿਆਹ ਸ਼ਾਦੀਆਂ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੀ ਅਸੀਂ ਲੜਕੇ ਅਤੇ ਲੜਕੀ ਦੇ ਗਲਾਂ ਵਿਚ ਹਾਰ ਪਾਉਂਦੇ ਹਾਂ ਅਤੇ ਕਈ ਵਾਰੀ ਵਾਰਨੇ ਵੀ ਕਰਦੇ ਹਾਂ। ਅਸੀਂ ਉਸ ਸਮੇਂ ਇਸ ਤੁਕ ਨੂੰ ਵਿਸਾਰ ਹੀ ਦਿੰਦੇ ਹਾਂ:

**ਸਜਣ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ॥**

*(ਪੰਨਾ-੧੪੨੬)*

ਸਾਡੀਆਂ ਸਿੱਖ ਸੰਸਥਾਵਾਂ ਦਾ ਵੀ ਮੁੱਖ ਫਰਜ਼ ਬਣਦਾ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਪ੍ਰਤੀ ਵੱਧ ਤੋਂ ਵੱਧ ਪ੍ਰਚਾਰ ਕਰਨ। ਹਰ ਰੋਜ਼ ਵੇਖਣ ਵਿਚ ਇਹ ਵੀ ਆਉਂਦਾ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜਾਣ ਸਮੇਂ ਆਪਣੇ ਚਰਨ ਧੋਣੇ ਤਾਂ ਇਕ ਪਾਸੇ ਸਗੋਂ ਪੈਰਾਂ ਦੀਆਂ ਜੁਰਾਬਾਂ ਸਮੇਤ ਹੀ ਗੁਰਦੁਆਰੇ ਜਾ ਕੇ ਮੱਥਾ ਟੇਕ ਦਿੰਦੇ ਹਾਂ। ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਜਾਣ ਤੋਂ ਪਹਿਲਾਂ ਹਰ ਇਕ ਗੁਰਸਿੱਖ ਦਾ ਫਰਜ਼ ਬਣਦਾ ਹੈ ਕਿ ਉਹ ਘੱਟ ਤੋਂ ਘੱਟ ਪੰਜ ਇਸ਼ਨਾਨਾ ਜ਼ਰੂਰ ਕਰੇ ਫਿਰ ਸਤਿਕਾਰ ਨਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਮੱਥਾ ਟੇਕ ਕੇ ਬਹੁਤ ਹੀ ਨਿਮਰਤਾ ਸਹਿਤ ਸੰਗਤ ਨੂੰ ਸੀਸ ਨਿਵਾ ਕੇ ਜਿਥੇ ਜਗ੍ਹਾ ਮਿਲੇ ਬੈਠ ਜਾਵੇ। ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਭਰਦੇ ਹੋਏ ਕਿਸੇ ਨਾਲ ਕੋਈ ਗੱਲਬਾਤ ਨਾ ਕਰੇ ਅਤੇ ਕੀਰਤਨ ਜਾਂ ਕਥਾ ਰਾਹੀਂ ਇਕਾਗਰ ਚਿਤ ਹੋ ਕੇ ਗੁਰਬਾਣੀ ਨੂੰ ਕੰਨਾਂ ਰਾਹੀਂ ਸੁਣੇ ਅਤੇ ਹਿਰਦੇ ਦੁਆਰਾ "ਵਾਹਿਗੁਰੂ" ਗੁਰ ਮੰਤਰ ਦਾ ਜਾਪ ਕਰੇ।

ਪਰਮਾਤਮਾ ਕਰੇ ਕਿ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਕਲਿਯੁਗੀ ਜੀਵਾਂ ਤੇ ਮਿਹਰ ਕਰਨ ਅਤੇ ਆਪ ਹੀ ਸਾਨੂੰ ਸੁਮੱਤ ਬਖਸ਼ਣ ਕਿ ਅਸੀਂ ਗੁਰੂ ਸਾਹਿਬਾਨ ਦੇ ਪਾਏ ਹੋਏ ਪੂਰਨਿਆਂ ਤੇ ਚਲ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਾ ਸਤਿਕਾਰ ਕਰੀਏ ਤਾਂ ਜੋ ਅਸੀਂ ਸਹੀ ਅਰਥਾਂ ਵਿਚ ਸਿੱਖ ਕਹਾਉਣ ਦੇ ਹੱਕਦਾਰ ਬਣੀਏ।



# ਆਦਿ ਗ੍ਰੰਥ ਬਾਰੇ

## ਅੰਤਕਾ (ੳ)

(ੳ) ਬਾਣੀ ਬਿਉਰਾ

ਰਾਗੁ-ਕ੍ਰਮ ਨਾਲ ਪਦਾਂ ਦੀ ਗਿਣਤੀ

| | ਬਾਣੀ ਦਾ ਨਾਂ | ਪਦਾਂ ਦੀ ਗਿਣਤੀ | ਆਦਿ ਗ੍ਰੰਥ ਦਾ ਪੰਨਾ |
|---|---|---|---|
| 1. | ਮੂਲਮੰਤਰ | 1 | 1 |
| 2. | ਜਪੁਜੀ | 40 | 1 |
| 3. | ਸੋ ਦਰੁ | 5 | 2 |
| 4. | ਸੋ ਪੁਰਖੁ | 4 | 10 |
| 5. | ਸੋਹਿਲਾ | 5 | 12 |
| | ਅੱਗੇ ਕ੍ਰਮ ਅੰਕ 6 ਤੋਂ 36 ਤੱਕ ਰਾਗ ਹਨ- | | |
| 6. | ਸਿਰੀ ਰਾਗੁ | 211 | 14 |
| 7. | ਰਾਗੁ ਮਾਝ | 194 | 94 |
| 8. | ਰਾਗੁ ਗਉੜੀ | 814 | 151 |
| 9. | ਰਾਗੁ ਆਸਾ | 510 | 347 |
| 10. | ਰਾਗੁ ਗੁਜਰੀ | 194 | 489 |
| 11. | ਰਾਗੁ ਦੇਵਗੰਧਾਰੀ | 46 | 527 |
| 12. | ਰਾਗੁ ਬਿਹਾਗੜਾ | 81 | 537 |
| 13. | ਰਾਗੁ ਵਡਹੰਸੁ | 120 | 557 |
| 14. | ਰਾਗੁ ਸੋਰਠਿ | 259 | 597 |
| 15. | ਰਾਗੁ ਧਨਾਸਰੀ | 119 | 660 |
| 16. | ਰਾਗੁ ਜੈਤਸਰੀ | 96 | 696 |
| 17. | ਰਾਗੁ ਟੋਡੀ | 34 | 711 |
| 18. | ਰਾਗੁ ਬੈਰਾਗੀ | 7 | 719 |
| 19. | ਰਾਗੁ ਤਿਲੰਗ | 20 | 721 |
| 20. | ਰਾਗੁ ਸੂਹੀ | 207 | 728 |
| 21. | ਰਾਗੁ ਬਿਲਾਵਲੁ | 257 | 795 |
| 22. | ਰਾਗੁ ਗੌਂਡ | 49 | 859 |
| 23. | ਰਾਗੁ ਰਾਮਕਲੀ | 474 | 876 |

| | | | |
|---|---|---|---|
| 24. | ਰਾਗੁ ਨਟ ਨਰਾਇਣ | 25 | 975 |
| 25. | ਰਾਗੁ ਮਾਲੀ ਗਉੜਾ | 17 | 984 |
| 26. | ਰਾਗੁ ਮਾਰੂ | 320 | 989 |
| 27. | ਰਾਗੁ ਤੁਖਾਰੀ | 27 | 1107 |
| 28. | ਰਾਗੁ ਕੇਦਾਰਾ | 25 | 1118 |
| 29. | ਰਾਗੁ ਭੈਰਉ | 132 | 1125 |
| 30. | ਰਾਗੁ ਬਸੰਤੁ | 89 | 1168 |
| 31. | ਰਾਗੁ ਸਾਰੰਗ | 286 | 1197 |
| 32. | ਰਾਗੁ ਮਲਾਰ | 161 | 1154 |
| 33. | ਰਾਗੁ ਕਾਨੜਾ | 115 | 1294 |
| 34. | ਰਾਗੁ ਕਲਿਆਨ | 23 | 1319 |
| 35. | ਰਾਗੁ ਪ੍ਰਭਾਤੀ | 107 | 1327 |
| 36. | ਰਾਗੁ ਜੈਜਾਵੰਤੀ | 4 | 1352 |
| 37. | ਸਲੋਕ ਸਹਸਕ੍ਰਿਤੀ ਮਹਲਾ 1 | (4+67) =71 | 1353 |
| 38. | ਗਾਥਾ (ਮਹਲਾ 5) | 24 | 1360 |
| 39. | ਫੁਨਹੇ (ਮਹਲਾ 5) | 23 | 1361 |
| 40. | ਚਉਬੋਲੇ (ਮ. 5) | 11 | 1363 |
| 41. | ਸਲੋਕ ਭਗਤ ਕਬੀਰ | 243 | 1364 |
| 42. | ਸਲੋਕ ਸ਼ੇਖ਼ ਫਰੀਦ ੪, ਸ਼ਬਦ | 112+18=130 | 1377 |
| 43. | ਗੁਰੂ ਅਰਜਨ ਦੇਵ ਤੇ ਭਟਾਂ ਦੇ ਸਵੈਯੇ | 143 | 1385 |
| 44. | ਸਲੋਕ ਗੁਰੂ ਸਾਹਿਬਾਨ ਦੀਆਂ ਵਾਰਾਂ ਤੇ ਵਧੀਕ | 152 | 1410 |
| 45. | ਸਲੋਕ ਮਹਲਾ (ਨੌਵਾਂ) | 57 | 1436 |
| 46. | ਮੁੰਦਾਵਣੀ (ਮ.5) | | 1429 |
| 47. | ਰਾਗ ਮਾਲਾ | | 1429 |

## ਅੰਤਕਾ (ਅ)

ਬਾਣੀ ਬਿਉਰਾ

ਆਦਿ ਗ੍ਰੰਥ ਦੇ ਹਰ ਲੇਖਕ ਦੁਆਰਾ ਵਰਤੇ ਗਏ ਰਾਗਾਂ ਤੇ ਰਚੇ ਪਦਾਂ ਦੀ ਗਿਣਤੀ ਦਾ ਬਿਓਰਾ-

| ਨਾਮ ਲੇਖਕ | ਰਾਗਾਂ ਦੀ ਗਿਣਤੀ | ਪਦਾਂ ਦੀ ਗਿਣਤੀ |
|---|---|---|
| ਗੁਰੂ ਨਾਨਕ ਦੇਵ | 19 | 947 |
| ਗੁਰੂ ਅੰਗਦ ਦੇਵ | ਕੇਵਲ ਸਲੋਕ | 62 |
| ਗੁਰੂ ਅਮਰਦਾਸ | 17 | 907 |
| ਗੁਰੂ ਰਾਮਦਾਸ | 30 | 619 |
| ਗੁਰੂ ਅਰਜਨ ਦੇਵ | 30 | 2218 |
| ਗੁਰੂ ਤੇਗ ਬਹਾਦਰ | 15 | 116 |
| ਕਬੀਰ | 18 | 538 |
| ਰਾਮਾਨੰਦ | 1 | 1 |
| ਸੈਣ | 1 | 1 |
| ਰਵਿਦਾਸ | 16 | 40 |
| ਪੀਪਾ | 1 | 1 |
| ਧੰਨਾ | 2 | 3 |
| ਨਾਮਦੇਉ | 18 | 61 |
| ਤ੍ਰਿਲੋਚਨ | 3 | 4 |
| ਬੇਣੀ | 3 | 3 |
| ਜੈਦੇਵ | 2 | 2 |
| ਸੂਰਦਾਸ | 1 | ਸਿਰਫ਼ ਇਕ ਤੁਕ |
| ਪਰਮਾਨੰਦ | 1 | 1 |
| ਸ਼ੇਖ ਫਰੀਦ (੪ ਸ਼ਬਦ ੧੧੨ ਸ਼ਲੋਕ) | 2 | 116 |
| ਭੀਖਨ | 1 | 1 |
| ਸਧਨਾ | 1 | 1 |
| ਸੁੰਦਰ | 1 | 6 |
| ਸੱਤਾ ਤੇ ਬਲਵੰਡ | 1 | 6 |
| ਮਰਦਾਨਾ | 1 | 3 |
| ਭੱਟ | -- | 123 |
| | | 5811 |

# ਬਾਣੀ ਬਿਰਲਉ ਬੀਚਾਰਸੀ

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥**

*(ਪੰਨਾ-੯੩੫)*

ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਹਰ ਕਲਯੁਗੀ ਜੀਵ ਲਈ ਚਾਨਣ ਮੁਨਾਰਾ ਹੈ। ਭਾਵੇਂ ਕੋਈ ਵਿਅਕਤੀ ਕਿਸੇ ਵੀ ਜਾਤ, ਗੋਤ, ਮਜ਼ਬ ਦਾ ਹੋਵੇ ਪਰ ਜੇ ਉਹ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਇਕਾਗਰ ਚਿਤ ਹੋ ਕੇ ਅਤੇ ਆਪਣੇ ਅੰਤਰ ਆਤਮੇ ਨੂੰ ਸ਼ੁਧ ਕਰਕੇ ਸਹਿਜ ਵਿਚ ਪੇਠ ਕਰਦਾ ਹੈ ਤਾਂ ਉਸਨੂੰ ਇਸ ਗੱਲ ਦਾ ਪੂਰਨ ਗਿਆਨ ਹੋ ਜਾਂਦਾ ਹੈ ਕਿ ਸੰਸਾਰ ਵਿਚ ਕਿਸੇ ਧਰਮ ਨੂੰ ਮੁੱਖ ਰੱਖ ਕੇ ਕਿਸੇ ਇਨਸਾਨ ਦਾ ਜਨਮ ਨਹੀਂ ਹੋਇਆ। ਇਕ ਹੀ ਜੋਤ ਪਾਈ ਹੈ ਅਤੇ ਇਸੇ ਜੋਤ ਦੇ ਪ੍ਰਕਾਸ਼ ਕਰਕੇ ਹੀ ਜੀਵ ਨੂੰ ਸਭ ਚੰਗੇ ਮਾੜੇ ਦਾ, ਉਚ ਨੀਚ ਦਾ ਅਤੇ ਆਪਣੇ ਆਪ ਦਾ ਗਿਆਨ ਹੈ ਭਾਵੇਂ ਉਹ ਹਿੰਦੂ ਹੈ, ਮੁਸਲਿਮ ਹੈ, ਸਿੱਖ ਹੈ, ਇਸਾਈ ਹੈ, ਪਾਰਸੀ ਹੈ, ਬੋਧੀ ਹੈ, ਕਿਉਂਕਿ ਭਗਤ ਕਬੀਰ ਜੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭਾਤੀ ਰਾਗ ਵਿਚ ਇਸੇ ਭਾਵ ਨੂੰ ਉਜਾਗਰ ਕਰ ਰਹੇ ਹਨ।

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

*(ਪ੍ਰਭਾਤੀ ਕਬੀਰ ਜੀਉ, ਪੰਨਾ ੧੩੪੯-੧੩੫੦)*

ਪਰ ਇਹ ਗੱਲ ਬੜੀ ਅਫਸੋਸ ਜਨਕ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾ ਸਹੀ ਬੋਲਦੇ ਹਾਂ, ਨਾ ਸਹੀ ਪੜ੍ਹਦੇ ਹਾਂ ਅਤੇ ਨਾ ਹੀ ਸਹੀ ਵਿਚਾਰ ਕਰਦੇ ਹਾਂ। ਦੂਰ-ਦਰਸ਼ਨ ਤੋਂ ਆਉਣ ਵਾਲੇ ਗੁਰਬਾਣੀ ਦੇ ਪ੍ਰੋਗਰਾਮ ਵਿਚ ਦੂਰ ਦਰਸ਼ਨ ਦੇ ਪ੍ਰਬੰਧਕਾਂ/ ਨਿਰਦੇਸ਼ਕਾਂ ਵਲੋਂ ਗੁਰਬਾਣੀ ਦਾ ਇਕ ਪ੍ਰੋਗਰਾਮ ਆਉਂਦਾ ਹੈ:

**ਕੁਦਰਿਤ ਦੇ ਸਭ ਬੰਦੇ**

ਹੁਣ ਇਹਨਾਂ ਪੜ੍ਹਿਆਂ ਲਿਖਿਆਂ ਨੂੰ ਕੌਣ ਸਮਝਾਵੇ ਕਿ ਤੁਸੀਂ ਬਾਣੀ ਨੂੰ ਵਿਚਾਰ ਨਾਲ ਘੋਖ ਕੇ ਗੁਰਬਾਣੀ ਦਾ ਸਹੀ ਸਿਰਲੇਖ ਕਿਉਂ ਨਹੀਂ ਦਿੰਦੇ। ਇਹਨਾਂ ਦੂਰ-ਦਰਸ਼ਨ ਵਾਲਿਆਂ ਨੂੰ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ੇ ਨੂੰ ਹੀ ਸਮਝਣ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਇੰਝ ਅਰਦਾਸ ਕਰਨੀ ਚਾਹੀਦੀ ਹੈ :

**ਤੁਮ ਕਰਹੁ ਦਇਆ ਮੇਰੇ ਸਾਈ॥**

*(ਪੰਨਾ-੬੭੩)*

ਇਸੇ ਤਰ੍ਹਾਂ ਗੁਰਦੁਆਰਿਆਂ ਵਿਚ ਅਸੀਂ ਹਰ ਰੋਜ਼ ਹੀ ਸ਼ਾਮ ਨੂੰ ਰਹਿਰਾਸ ਸਾਹਿਬ

ਜੀ ਦੇ ਪਾਠ ਵਿਚ ਕਈ ਗੁੰਥੀਆਂ ਤੋਂ ਮੁੰਦਾਵਣੀ ਮ: 5 ਵਿਚ ਇੰਝ ਪਾਠ ਕਰਦਿਆਂ ਨੂੰ ਸੁਣਦੇ ਹਾਂ:

**ਤਰਸ ਪਇਆ ਮਹਿ ਰਹਿਮਤ ਹੋਈ॥**
**ਸਤਿਗੁਰ ਸੱਜਣ ਮਿਲਿਆ॥**

ਇਥੋਂ ਤਕ ਕਿ ਦਰਬਾਰ ਸਾਹਿਬ ਵਿਚ ਵੀ ਜਦੋਂ ਕੀਰਤਨ ਕਰਦੇ ਹੋਏ ਕੀਰਤਨੀ ਸਿੰਘ ਦਰਬਾਰ ਸਾਹਿਬ ਦੀ ਪਰਕਰਮਾ ਕਰਦੇ ਹੋਏ ਬਾਕੀ ਗੁਰਦੁਆਰਿਆਂ ਦੀ ਵੀ ਪਰਕਰਮਾ ਕਰਦੇ ਹਨ, ਉਹ ਵੀ ਬਾਣੀ ਦਾ ਜਾਪ ਇੰਝ ਹੀ ਕਰਦੇ ਹਨ।

ਹੁਣ ਇਹਨਾਂ ਬਾਣੀ ਪੜ੍ਹਨ ਵਾਲਿਆਂ ਨੂੰ ਕੌਣ ਸਮਝਾਵੇ ਕਿ ਸਤਿਗੁਰੂ ਦੀ ਰਹਿਮਤ ਹੋ ਜਾਣੀ ਬਹੁਤ ਚੰਗੇ ਭਾਗਾਂ ਵਾਲੀ ਗੱਲ ਹੈ ਪਰ, ਸਤਿਗੁਰੂ ਦੀ ਕਿਰਪਾ ਦੁਆਰਾ ਨਾਮ ਜਪਣ ਦੀ ਮੱਤ ਆ ਜਾਣਾ ਹੋਰ ਗੱਲ ਹੈ। ਗੁਰਮਤਿ ਅਨੁਸਾਰ ਸਹੀ ਤੁਕਾਂ ਇਸ ਪ੍ਰਕਾਰ ਹਨ:

**ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ॥**

*(ਪੰਨਾ-੧੪੨੯)*

ਇਸੇ ਤਰ੍ਹਾਂ ਆਮ ਤੌਰ ਤੇ ਕਈ ਲੋਕ ਜਦੋਂ ਭਾਣੇ ਦੀ ਗੱਲ ਕਰਦੇ ਹਨ ਤਾਂ ਉਹ ਇਹਨਾਂ ਸ਼ਬਦਾਂ ਦੀ ਹੀ ਵਰਤੋਂ ਕਰਦੇ ਹਨ:

**ਤੇਰਾ ਭਾਣਾ ਮੀਠਾ ਲਾਗੈ॥**
**ਹਰਿ ਨਾਮਿ ਪਦਾਰਥ ਨਾਨਕ ਮਾਂਗੈ॥**

ਹੁਣ ਭੋਲਿਆਂ ਨੂੰ ਕੌਣ ਦੱਸੇ ਕਿ ਗੁਰੂ ਅਰਜਨ ਦੇਵ ਜੀ ਨੇ ਤੱਤੀ ਲੋਅ ਉਪਰ ਬੈਠ ਕੇ ਪਰਮਾਤਮਾ ਦਾ ਹੁਕਮ ਮੰਨਣ ਲਈ ਸਾਨੂੰ ਕਲਿਯੁਗੀ ਜੀਵਾਂ ਨੂੰ ਧਰਵਾਸ ਦੇਣ ਲਈ ਬਾਣੀ ਰਾਹੀਂ ਇਹਨਾਂ ਸ਼ਬਦਾਂ ਨੂੰ ਆਪਨੇ ਇੰਝ ਉਚਾਰਨ ਕੀਤਾ:

**ਤੇਰਾ ਕੀਆ ਮੀਠਾ ਲਾਗੈ॥**
**ਹਰਿ ਨਾਮੁ ਪਦਾਰਥ ਨਾਨਕੁ ਮਾਂਗੈ॥**

*(ਪੰਨਾ-੩੯੪)*

ਇਸੇ ਤਰ੍ਹਾਂ ਸੁਖਮਨੀ ਸਾਹਿਬ ਦੀਆਂ ਇਹ ਤੁਕਾਂ ਅਸੀਂ ਹਰ ਰੋਜ਼ ਗਲਤ ਪੜ੍ਹਦੇ ਹਾਂ। ਆਮ ਤੌਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਟਕਿਆਂ ਵਿਚ ਵੀ ਬਿਨਾਂ ਸੋਚੇ ਸਮਝੇ ਇਹਨਾਂ ਤੁਕਾਂ ਨੂੰ ਵੱਖਰਾ ਕਰਕੇ ਹੀ ਲਿਖਿਆ ਹੋਇਆ ਹੈ। ਬਸ ਲਕੀਰ ਦੇ ਫਕੀਰ ਬਣਕੇ ਅਸੀਂ ਹਰ ਰੋਜ਼ ਇਹਨਾਂ ਤੁਕਾਂ ਨੂੰ ਇੰਝ ਪੜ੍ਹਦੇ ਹਾਂ:

**ਲਾਖ ਕਰੋਰੀ ਬੰਧੁ ਨ ਪਰੈ॥**
**ਹਰਿ ਕਾ ਨਾਮੁ ਜਪਤ ਨਿਸਤਰੈ॥**

ਪਰ ਜੇ ਧਿਆਨ ਨਾਲ ਵੇਖਿਆ ਜਾਵੇ ਤਾਂ ਸਾਨੂੰ ਪਤਾ ਚਲਦਾ ਹੈ ਕਿ ਕਈ

ਟਕਸਾਲਾਂ ਵਾਲਿਆਂ ਨੇ ਜਿਵੇਂ ਕਿ ਭਿੰਡਰਾਂ ਵਾਲੀ ਟਕਸਾਲ (ਦਮਦਮੀ ਟਕਸਾਲ) ਨਾਨਕਸਰ ਦੀ ਟਕਸਾਲ ਅਤੇ ਹੋਰ ਕਈ ਵਿਦਵਾਨਾਂ ਨੇ ਇਹਨਾਂ ਤੁਕਾਂ ਨੂੰ ਇੰਝ ਸੁਖਮਨੀ ਸਾਹਿਬ ਵਿਚ ਦਰਜ਼ ਕੀਤਾ ਹੈ:

**ਲਾਖ ਕਰੋਰੀ ਬੰਧੁਨ ਪਰੈ॥**
**ਹਰ ਕਾ ਨਾਮ ਜਪਤ ਨਿਸਤਰੈ॥**

*(ਪੰਨਾ-੨੬੪)*

ਇਹਨਾਂ ਤੁਕਾਂ ਦੇ ਸਹੀਂ ਅਰਥ ਕਰਨ ਤੇ ਸਾਨੂੰ ਸਾਫ ਪਤਾ ਲੱਗ ਜਾਂਦਾ ਹੈ ਕਿ ਲੱਖਾਂ ਅਤੇ ਕਰੋੜਾਂ ਹੀ ਲੋਕ ਬੰਧਨਾਂ ਵਿਚ ਪਏ ਹੋਏ ਹਨ ਅਤੇ ਕੇਵਲ ਹਰੀ ਦਾ ਨਾਮ ਜਪਣ ਕਾਰਨ ਹੀ ਇਹਨਾ ਬੰਧਨਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ ਤੇ ਇਹ ਹਰੀ ਦਾ ਨਾਮ ਹੀ ਮਨੁੱਖ ਨੂੰ ਭਵਸਾਗਰ ਤੋਂ ਪਾਰ ਲੰਘਾਉਣ ਵਿਚ ਸਹਾਈ ਹੁੰਦਾ ਹੈ, ਕਿਉਂਕਿ ਇਸੇ ਹੀ ਪਉੜੀ ਦੀਆਂ ਅਖੀਰ ਵਿਚ ਆਈਆਂ ਤੁਕਾਂ ਇਸ ਗੱਲ ਦੀ ਸਹੀ ਪੁਸ਼ਟੀ ਕਰਦੀਆਂ ਹਨ:

**ਐਸਾ ਨਾਮੁ ਮਨ ਸਦਾ ਧਿਆਈਐ॥**
**ਨਾਨਕ ਗੁਰਮੁਖਿ ਪਰਮ ਗਤਿ ਪਾਈਐ॥**

*(ਪੰਨਾ-੨੬੪)*

ਇਸੇ ਤਰ੍ਹਾਂ ਹੀ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਲੈਣ ਸਮੇਂ ਜਾਂ ਕਈ ਰਾਗੀ ਸਿੰਘ ਕੀਰਤਨ ਕਰਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਇੰਝ ਉਚਾਰਨ ਕਰਦੇ ਹਨ :

**ਮੈ ਤਾਣੁ ਦੀਬਾਣਿ ਤੂੰ ਹੈ ਮੇਰੈ ਸੁਆਮੀ॥**
**ਮੈ ਤੁਧ ਆਗੈ ਅਰਦਾਸਿ॥**
**ਮੈ ਹੋਰ ਥਾਉਂ ਨਾਹੀ ਜਿਸ ਪਹਿ ਕਰਉ ਬੇਨਤੀ॥**
**ਮੇਰਾ ਦੁਖ ਸੁਖ ਤੁਧ ਹੀ ਪਾਸੇ॥**

ਪਰ ਇਹ ਗਲ ਬੜੇ ਦੁੱਖ ਨਾਲ ਕਹਿਣੀ ਪੈਂਦੀ ਹੈ ਕਿ ਅਸੀਂ ਬਿਨਾਂ ਵਿਚਾਰ ਕਰਨ ਤੋਂ ਹੀ ਲਕੀਰ ਦੇ ਫਕੀਰ ਬਣ ਕੇ ਇਹਨਾਂ ਤੁਕਾਂ ਨੂੰ ਆਮ ਤੌਰ ਤੇ ਗਲਤ ਹੀ ਪੜ੍ਹੀ ਜਾਂਦੇ ਹਾਂ। ਇਸਦਾ ਇਕ ਮੁਖ ਕਾਰਨ ਇਹ ਵੀ ਹੈ ਕਿ ਇਹ ਤੁਕਾਂ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਸਾਹਮਣੇ ਇਕ ਦਰਵਾਜ਼ੇ ਦੇ ਉੱਪਰ ਇਸੇ ਤਰ੍ਹਾਂ ਗਲਤ ਹੀ ਲਿਖੀਆ ਹੋਈਆਂ ਹਨ ਪਰ ਜੇ ਅਸੀਂ ਧਿਆਨ ਨਾਲ ਇਸ ਗਲ ਤੇ ਵਿਚਾਰ ਕਰੀਏ ਤਾਂ ਸਾਨੂੰ ਪਤਾ ਚਲਦਾ ਹੈ ਕਿ ਗੁਰੂ ਸਾਹਿਬ ਨੇ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਵੀ ਦੋ ਤੁਕਾਂ ਦਾ ਕਾਫੀਆ ਨਹੀਂ ਬਦਲਿਆ। ਸਹੀ ਰੂਪ ਵਿਚ ਬਾਣੀ ਦੀਆਂ ਇਹ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਇੰਝ ਹੀ ਲਿਖੀਆਂ ਮਿਲਦੀਆਂ ਹਨ :

ਮੈ ਤਾਣੁ ਦੀਬਾਣੁ ਤੁਹੈ ਮੇਰੇ ਸੁਆਮੀ
ਮੈ ਤੁਧੁ ਆਗੈ ਅਰਦਾਸਿ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ
ਮੇਰਾ ਦੁਖੁ ਸੁਖੁ ਤੁਧੁ ਹੀ ਪਾਸਿ॥

*(ਪੰਨਾ-੭੩੫)*

ਇਸੇ ਤਰ੍ਹਾਂ ਅਸੀਂ ਹਰ ਰੋਜ਼ ਬਿਨਾ ਸੋਚੇ ਹੋਰ ਵੀ ਬਾਣੀ ਗਲਤ ਪੜ੍ਹਦੇ ਹਾਂ।

ਅਸੀਂ ਭੁੱਲ ਜਾਂਦੇ ਹਾਂ ਕਿ ਜਦੋਂ ਰਾਮ ਰਾਇ ਨੂੰ ਸਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਸਾਹਿਬ ਨੇ ਮੁਗਲ ਔਰੰਗਜ਼ੇਬ ਕੋਲ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਕਰਨ ਲਈ ਭੇਜਿਆ ਤਾਂ ਉਸਦਾ ਗੁਰੂ ਸੰਤਾਨ ਹੋਣ ਦੇ ਨਾਤੇ ਔਰੰਗਜ਼ੇਬ ਨੇ ਕਾਫੀ ਸਤਿਕਾਰ ਕੀਤਾ ਅਤੇ ਇਸੇ ਪ੍ਰਭਾਵ ਹੇਠ ਆ ਕੇ ਅਤੇ ਔਰੰਗਜ਼ੇਬ ਨੂੰ ਖੁਸ਼ ਕਰਨ ਲਈ ਗੁਰਬਾਣੀ ਦੇ ਸਹੀ ਅਰਥ ਕਰਨ ਦੀ ਥਾਂ ਸਹੀ ਤੁਕਾਂ ਨੂੰ ਇੰਝ ਪੜ੍ਹਿਆ :

ਮਿਟੀ ਬੇਈਮਾਨ ਕੀ ਪੇੜੈ ਪਈ ਕੁਮਿਆਰ॥

ਪਰ "ਆਸਾ ਦੀ ਵਾਰ" ਵਿਚ ਗੁਰੂ ਜੀ ਨੇ ਇਹਨਾਂ ਤੁਕਾਂ ਨੂੰ ਇੰਝ ਉਚਾਰਨ ਕੀਤਾ ਹੈ :

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥

*(ਆਸਾ ਦੀ ਵਾਰ ਪੰਨਾ-੪੬੬)*

ਸੋਹਿਲੇ ਜੀ ਦੀ ਬਾਣੀ ਦਾ ਪਾਠ ਕਰਨ ਸਮੇਂ ਵੀ ਕਈ ਸਿੱਖ ਬਾਣੀ ਨੂੰ ਸਹੀ ਪੜ੍ਹਨ ਦੀ ਥਾਂ ਇੰਝ ਪੜ੍ਹਦੇ ਹਨ :

ਅਉਧਿ ਘਟੈ ਦਿਨ ਸੁਰੇ ਨਾਰੇ॥
ਮਨ ਗੁਰ ਮਿਲ ਕਾਜ ਸਵਾਰੈ॥

ਪਰ ਅਸਲੀ ਤੁਕਾਂ ਇਸ ਪ੍ਰਕਾਰ ਹਨ :

ਅਉਧਿ ਘਟੈ ਦਿਨਸੁ ਰੈਣਾਰੇ॥
ਮਨ ਗੁਰ ਮਿਲਿ ਕਾਜ ਸਵਾਰੇ॥

*(ਪੰਨਾ-੧੩)*

ਅਰਦਾਸ ਤੋਂ ਪਿਛੋਂ ਜਦੋਂ ਅਸੀਂ ਕਲਗੀਧਰ ਪਾਤਸ਼ਾਹ ਦੇ ਕਵੀਆਂ ਵਿਚੋਂ ਇਕ ਕਵੀ ਦਾ ਲਿਖਿਆ ਇਹ ਦੋਹਰਾ ਪੜ੍ਹਦੇ ਹਾਂ :

ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥

**ਗੁਰੂ ਗ੍ਰੰਥ ਦੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮਹਿ ਲੇਹਿ॥**

ਪਰ ਅਸੀਂ ਇਹ ਦੋਹਰਾ ਵੀ ਇੰਝ ਅਕਸਰ ਗਲਤ ਪੜ੍ਹਦੇ ਹਾਂ-

**ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲ ਬੋਚ ਹੈ ਖੋਜ ਸਬਦ ਮਹਿ ਲੇਹਿ॥**

ਸਹੀ ਸ਼ਬਦ ਸਿੱਖਾਂ ਨੂੰ ਇੰਵ ਪੜ੍ਹਨਾ ਚਾਹੀਦਾ ਹੈ :

**ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੈ ਖੋਜਿ ਸਬਦਿ ਮਹਿ ਲੇਹਿ॥**

ਜਦੋਂ ਰਾਮ ਰਾਇ ਵਾਪਸ ਗੁਰੂ ਹਰਿ ਰਾਇ ਸਾਹਿਬ ਜੀ ਕੋਲ ਪਹੁੰਚੇ ਤਾਂ ਗੁਰੂ ਜੀ ਨੇ ਸ਼ਰਾਪ ਦੇ ਕੇ ਅਗਾਂਹ ਤੋਂ ਆਪਣੇ ਮੱਥੇ ਲੱਗਣ ਤੋਂ ਹਮੇਸ਼ਾਂ ਲਈ ਰੋਕ ਦਿੱਤਾ। ਇਸ ਗੱਲ ਤੋਂ ਸਾਨੂੰ ਭਲੀ ਭਾਂਤ ਸਮਝ ਲੈਣਾ ਚਾਹੀਦਾ ਹੈ ਕਿ ਜੇ ਗੁਰੂ ਜੀ ਨੇ ਬਾਣੀ ਦੇ ਗਲਤ ਅਰਥ ਕਰਨ ਬਦਲੇ ਰਾਮ ਰਾਇ ਨੂੰ ਮੁਆਫ ਨਹੀਂ ਕੀਤਾ ਤਾਂ ਸਾਡਾ ਕੀ ਹਾਲ ਹੋਵੇਗਾ, ਅਸੀਂ ਹਰ ਰੋਜ਼ ਹੀ ਬਾਣੀ ਨੂੰ ਗਲਤ ਪੜ੍ਹਦੇ ਹਾਂ ਸਾਨੂੰ ਤਾਂ ਗੁਰੂ ਮਹਾਰਾਜ ਕਦੇ ਵੀ ਮੁਆਫ ਨਹੀਂ ਕਰਨਗੇ ਕਿਉਂਕਿ ਪਾਤਸ਼ਾਹ ਦਾ ਬਾਣੀ ਰਾਹੀਂ ਜੀਵ ਨੂੰ ਫੁਰਮਾਨ ਹੈ:

**ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥** *(ਪੰਨਾ-੬੦੧)*

ਅਸੀਂ ਕਲਯੁਗੀ ਜੀਵ ਹਾਂ। ਸਾਨੂੰ ਇਹ ਗੱਲ ਚੰਗੀ ਤਰ੍ਹਾਂ ਵਿਚਾਰ ਲੈਣੀ ਚਾਹੀਦੀ ਹੈ ਕਿ ਅਸੀਂ ਕਦੇ ਵੀ ਗੁਰੂ ਸਾਹਿਬਾਨ ਦੇ ਬਰਾਬਰ ਨਹੀਂ ਹੋ ਸਕਦੇ। ਇਸ ਕਰਕੇ ਸਾਨੂੰ ਕਦੇ ਵੀ ਬਾਣੀ ਉੱਪਰ ਕਿੰਤੂ-ਪ੍ਰੰਤੂ ਨਹੀਂ ਕਰਨਾ ਚਾਹੀਦਾ ਅਤੇ ਨਾ ਹੀ ਗੁਰੂ ਸਾਹਿਬਾਨ ਪ੍ਰਤੀ ਉਹ ਗੱਲ ਕਰਨੀ ਚਾਹੀਦੀ ਹੈ, ਜਿਸ ਦੇ ਕਰਨ ਨਾਲ ਗੁਰੂ ਸਾਹਿਬਾਂ ਦਾ ਸਤਿਕਾਰ ਘਟਦਾ ਹੋਵੇ।

ਸਾਨੂੰ ਚਾਹੀਦਾ ਹੈ ਕਿ ਅਸੀਂ ਗੁਰੂ ਕਲਗੀਧਰ ਪਾਤਸ਼ਾਹ ਦੇ ਹੁਕਮਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਨ ਸਤਿਕਾਰ ਕਰੀਏ ਅਤੇ ਮਰਯਾਦਾ ਅਨੁਸਾਰ ਗੁਰੂ ਜੀ ਦੀ ਸੇਵਾ ਕਰੀਏ। ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਤਨੋ ਮਨੋ ਅਤੇ ਧਨੋ ਓਹੀ ਸਤਿਕਾਰ ਦੇਈਏ ਜੋ ਗੁਰੂ ਅਰਜਨ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨਾਂ ਨੇ ਦਿਤਾ।

ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿਰਫ ਜ਼ਾਬਤਾ ਪੂਰਾ ਕਰਨ ਲਈ ਹੀ ਮੱਥਾ ਨਾ ਟੇਕੀਏ, ਸਗੋਂ ਪੂਰੀ ਸ਼ਰਧਾ ਅਨੁਸਾਰ ਆਪਣੇ ਆਪ ਨੂੰ ਨਿਮਰਤਾ ਭਾਵ ਵਿਚ ਲਿਆ ਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰੇ ਸਤਿਕਾਰ ਨਾਲ ਸਹਿਜ ਨਾਲ ਯਥਾ ਸ਼ਕਤ ਮਾਇਆ ਭੇਟ ਕਰਕੇ ਆਪਣੇ ਆਪ ਨੂੰ ਗੁਰੂ ਜੀ ਦੇ ਅਰਪਣ ਕਰਦੇ ਹੋਏ ਭਾਵਨਾ ਸਹਿਤ ਮੱਥਾ ਟੇਕੀਏ, ਕਿਉਂਕਿ ਪੰਥ ਪ੍ਰਕਾਸ਼ ਵਿਚ ਪਵਿੱਤਰ ਬਚਨ ਹਨ :

**ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥**

ਹੁਣ ਅਸੀਂ ਦੇਹ ਪ੍ਰਤੀ ਵੀ ਕਿੰਤੂ-ਪ੍ਰੰਤੂ ਕਰਦੇ ਹੋਏ ਕਹਿ ਦਿੰਦੇ ਹਾਂ ਕਿ ਗੁਰੂ ਗ੍ਰੰਥ

ਸਾਹਿਬ ਕਿਹੜਾ ਬੋਲਦੇ ਹਨ? ਇਹਨਾਂ ਦਾ ਸਰੂਪ ਕਿਹੜਾ ਹੈ? ਇਹਨਾਂ ਸੁਆਲਾਂ ਦਾ ਸਹੀ ਜੁਆਬ ਇਹ ਹੈ ਕਿ "ਸ਼ਬਦ" ਦੇ ਰੂਪ ਵਿਚ ਸਤਿਗੁਰਾਂ ਨੇ ਅਰਥਾਤ ਦਸ ਪਾਤਸ਼ਾਹੀਆਂ ਨੇ ਆਪਣਾ ਨਿੱਜ ਸਰੂਪ ਗੁਰੂ ਗ੍ਰੰਥ ਸਾਹਿਬ ਵਿਚ ਰੱਖ ਦਿੱਤਾ ਅਤੇ ਸੁਖਮਨੀ ਸਾਹਿਬ ਵਿਚ ਆਪਣੇ ਮੁਖਾਰਬਿੰਦ ਤੋਂ ਇਹ ਬਚਨ ਕੀਤੇ :

**ਗੁਰ ਕੀ ਬਾਣੀ ਸਭ ਕੋ ਬੋਲੈ॥**
**ਆਪ ਅਡੋਲਿ ਨ ਕਬਹੂੰ ਡੋਲੈ॥**

*(ਸੁਖਮਨੀ ਸਾਹਿਬ)*

ਜਾਂ ਪਾਤਸ਼ਾਹ ਦੇ ਇਹ ਵੀ ਬਚਨ ਹਨ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**

*(ਪੰਨਾ-੨੮੭)*

ਬਹੁਤ ਹੀ ਖੁਸ਼ੀ ਦੀ ਗੱਲ ਹੈ ਕਿ ਸੁਪਰੀਮ ਕੋਰਟ ਨੇ ਵੀ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਂ ਤੇ ਰਜਿਸਟਰੀ ਕਰਾਉਣ ਦਾ ਹੱਕ ਦੇ ਦਿੱਤਾ ਹੈ।

ਸਾਨੂੰ ਹਮੇਸ਼ਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰਦੇ ਹੋਏ ਵੱਡੇ ਪਲੰਘ ਉੱਪਰ ਗੁਰੂ ਜੀ ਦਾ ਆਸਣ ਲਗਾਉਣਾ ਚਾਹੀਦਾ ਹੈ। ਸੁਖ-ਆਸਣ ਕਰਨ ਸਮੇਂ ਵੀ ਗੁਰੂ ਗ੍ਰੰਥ ਸਾਹਿਬ ਜੀ ਲਈ ਖੁਲ੍ਹੀ ਤੇ ਸਹੀ ਜਗ੍ਹਾ ਹੋਣੀ ਚਾਹੀਦੀ ਹੈ। ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਅਸੀਂ ਆਪ ਤਾਂ ਡਬਲ ਬੈੱਡਾਂ ਤੇ ਸੌਂਦੇ ਹਾਂ, ਪਰ ਗੁਰੂ ਸਾਹਿਬ ਜੀ ਨੂੰ ਥੋੜ੍ਹੀ ਜਿਹੀ ਜਗ੍ਹਾ ਅਰਥਾਤ ਮੰਜੀ ਸਾਹਿਬ ਉਪਰ ਹੀ ਬਿਰਾਜਮਾਨ ਕਰ ਦਿੰਦੇ ਹਾਂ। ਸਾਨੂੰ ਬਾਣੀ ਦੀ ਸਹੀ ਸੋਝੀ ਪ੍ਰਾਪਤ ਕਰਨ ਲਈ ਸਤਿਗੁਰਾਂ ਅੱਗੇ ਹਮੇਸ਼ਾ ਇਹੀ ਅਰਦਾਸ ਕਰਨੀ ਚਾਹੀਦੀ ਹੈ:

**ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥**
**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥**

*(ਪੰਨਾ-੨੬੧)*

**ਫਰੀਦਾ ਕਾਲੇ ਮੈਂਡੇ ਕਪੜੇ ਕਾਲਾ ਮੈਡਾ ਵੇਸੁ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥**

*(ਪੰਨਾ-੧੩੮੧)*



# ਮਨੁੱਖੀ ਜੀਵਨ ਦਾ ਸੰਕਲਪ

ਸੰਸਾਰ ਵਿਚ ਮਨੁੱਖ ਦੇ ਆਉਣ ਦਾ ਅਸਲੀ ਪ੍ਰਯੋਜਨ ਕੀ ਹੈ? ਕਿਸ ਕੰਮ ਲਈ ਇਹ ਸੰਸਾਰ ਵਿਚ ਆਇਆ ਹੈ? ਕਿਥੋਂ ਆਇਆ ਹੈ? ਇਸ ਨੇ ਜੀਵਨ ਵਿਚ ਕੀ ਕਰਨਾ ਹੈ? ਅੰਤ ਵਿਚ ਜੀਵਨ ਦਾ ਸਫਰ ਤੈਅ ਕਰਕੇ ਕਿੱਥੇ ਜਾਣਾ ਹੈ? ਇਹਨਾਂ ਸਾਰੇ ਸੁਆਲਾਂ ਦੇ ਜਵਾਬ ਬਾਣੀ ਰਾਹੀਂ ਭਗਤ ਕਬੀਰ ਜੀ ਮਨੁੱਖ ਨੂੰ ਬਹੁਤ ਹੀ ਪਿਆਰ ਨਾਲ ਦਿੰਦੇ ਹਨ:

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨਾ ਬਾਰੈ ਬਾਰ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰਿ॥**

***(ਸਲੋਕ ਕਬੀਰ ਜੀ, ਪੰਨਾ-੧੩੬੬)***

ਭਗਤ ਕਬੀਰ ਜੀ, ਜਿਨ੍ਹਾਂ ਨੂੰ ਗੁਰੂ ਘਰ ਵਿਚ ਸ਼੍ਰੋਮਣੀ ਭਗਤ ਦਾ ਰੁਤਬਾ ਪ੍ਰਾਪਤ ਹੈ, ਉਹ ਸੁੱਤੇ ਹੋਏ ਮਨੁੱਖ ਨੂੰ ਹਲੂਣਾ ਦੇ ਕੇ ਜਗਾਉਂਦੇ ਹਨ ਅਤੇ ਵਾਰ-ਵਾਰ ਮਨੁੱਖ ਨੂੰ ਬਾਣੀ ਰਾਹੀਂ ਨਾਮ ਜਪਣ ਦੀ ਪ੍ਰੇਰਨਾ ਕਰਦੇ ਹਨ। ਭਗਤ ਕਬੀਰ ਜੀ ਦੀ ਸਾਰੀ ਬਾਣੀ ਹੀ ਮਨੁੱਖ ਨੂੰ ਨਾਮ ਦੀ ਕਮਾਈ ਕਰਨ ਲਈ ਹੀ ਉਪਦੇਸ਼ ਕਰਦੀ ਹੈ। ਜੇਕਰ ਧਿਆਨ ਨਾਲ ਵੇਖਿਆ ਜਾਵੇ ਤਾਂ ਸਾਨੂੰ ਇਸ ਗੱਲ ਦਾ ਪਤਾ ਚਲਦਾ ਹੈ ਕਿ ਜੀਵ ਨੂੰ ਪੂਰਬਲੇ ਕਰਮਾਂ ਦੀ ਕਮਾਈ ਕਰਨ ਕਰਕੇ ਹੀ ਮਨੁੱਖਾ ਦੇਹੀ ਪ੍ਰਾਪਤੀ ਹੋਈ ਹੈ। ਇਸ ਨੂੰ ਸੇਵਾ ਅਤੇ ਸਿਮਰਨ ਕਰਨ ਕਰਕੇ ਹੀ ਚੌਰਾਸੀ ਲੱਖ ਜੂਨਾਂ ਭੋਗਣ ਤੋਂ ਪਿਛੋਂ ਮਨੁੱਖਾ ਜਨਮ ਦੀ ਪ੍ਰਾਪਤ ਹੋਈ ਹੈ, ਜਿਸਦੀ ਪ੍ਰਾਪਤੀ ਲਈ ਦੇਵੀ ਦੇਵਤੇ ਵੀ ਤਰਸਦੇ ਹਨ। ਹੁਣ ਜਦੋਂ ਇਸ ਨੂੰ ਚੰਗੇ ਭਾਗਾਂ ਕਰਕੇ ਮਨੁੱਖਾ ਦੇਹੀ ਪ੍ਰਾਪਤ ਹੋ ਗਈ ਤਾਂ ਇਸਦਾ ਮੁੱਖ ਫਰਜ਼ ਬਣਦਾ ਹੈ ਕਿ ਹੁਣ ਇਹ ਪ੍ਰਭੂ ਪਰਮਾਤਮਾ ਦੀ ਪ੍ਰਾਪਤੀ ਲਈ, ਦੁਨੀਆਂ ਵਿਚ ਰਹਿ ਕੇ ਆਪਣੇ ਕਾਰੋਬਾਰ ਕਰਦਾ ਹੋਇਆ, ਦੁਨੀਆਂ ਦੇ ਝੂਠੇ ਪਦਾਰਥਾਂ ਦੇ ਮੋਹ ਨੂੰ ਤਿਆਗ ਕੇ, (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਪੰਜ ਬਲੀਆ ਨੂੰ ਵਸ ਕਰਕੇ ਪ੍ਰਭੂ ਪਰਮਾਤਮਾ ਦੀ ਪ੍ਰਾਪਤੀ ਲਈ ਹਰ ਸਮੇਂ ਭਜਨ ਬੰਦਗੀ ਕਰਕੇ, ਸੁਆਸ-ਸੁਆਸ ਗੁਰ ਮੰਤ੍ਰ ਵਾਹਿਗੁਰੂ ਦਾ ਅਜਪਾ ਜਾਪ ਕਰਦਿਆਂ ਹੋਇਆਂ, ਆਪਣੇ ਕੀਮਤੀ ਮਨੁੱਖਾ ਜਨਮ ਨੂੰ ਸਫਲ ਬਣਾਉਣ ਦੀ ਕੋਸ਼ਿਸ਼ ਕਰੇ। ਇਸੇ ਪ੍ਰਥਾਇ ਭਗਤ ਕਬੀਰ ਜੀ ਦੇ ਹੀ ਬਚਨ ਹਨ :

**ਗੁਰ ਸੇਵਾ ਤੇ ਭਗਤਿ ਕਮਾਈ॥**
**ਤਬ ਇਹ ਮਾਨਸ ਦੇਹੀ ਪਾਈ॥**
**ਇਸ ਦੇਹੀ ਕਉ ਸਿਮਰਹਿ ਦੇਵ॥**
**ਸੋ ਦੇਹੀ ਭਜੁ ਹਰਿ ਕੀ ਸੇਵ॥**

***(ਭੈਰਉ ਕਬੀਰ ਜੀਓ, ਪੰਨਾ-੧੧੫੯)***

ਗੁਰਬਾਣੀ ਪੜ੍ਹਨਾ, ਗੁਰਬਾਣੀ ਸੁਣਨਾ, ਕਥਾ ਕੀਰਤਨ ਕਰਨਾ ਅਤੇ ਸੁਣਨਾ, ਗੁਰੂ ਘਰ ਦੀ ਸੇਵਾ ਕਰਨੀ, ਲੰਗਰ ਛਕਾਉਣਾ, ਆਪਣੀ ਕਿਰਤ ਕਮਾਈ ਕਰਕੇ ਗੁਰੂ ਘਰ ਲਈ ਦਸਵੰਧ ਕੱਢਣਾ ਆਦਿ। ਹਰ ਇਕ ਮਨੁੱਖ ਦਾ ਉੱਤਮ ਫਰਜ਼ ਬਣਦਾ ਹੈ ਸੇਵਾ ਤੇ ਸਿਮਰਨ ਮਨੁੱਖ ਲਈ ਬਹੁਤ ਜ਼ਰੂਰੀ ਹੈ। ਇਕੱਲਾ ਸਿਮਰਨ ਕਰਨ ਨਾਲ ਮਲੀਨ ਹੋਈ ਆਤਮਾ ਸ਼ੁੱਧ ਅਤੇ ਪਵਿੱਤਰ ਤਾਂ ਹੋ ਸਕਦੀ ਹੈ, ਪਰ ਜੇ ਸੇਵਾ ਨਹੀਂ ਤਾਂ ਇਹ ਜੀਵਨ ਸਫਲ ਨਹੀਂ ਹੋ ਸਕਦਾ। ਸੇਵਾ ਸੰਗਤ ਦੇ ਜੋੜਿਆਂ ਵਿਚ ਖੜ੍ਹ ਕੇ ਕੀਤੀ ਜਾਵੇ ਜਾਂ ਗੁਰੂ ਦੇ ਲੰਗਰਾਂ ਦੀ ਕੀਤੀ ਜਾਵੇ ਜਾਂ ਬਰਤਨ ਸਾਫ ਕਰਨ ਦੀ ਕੀਤੀ ਜਾਵੇ ਜਾਂ ਗੁਰੂ ਘਰ ਦੀ ਵਿਛਾਈ ਕਰਨ ਵਾਲੀਆਂ ਦਰੀਆਂ ਜਾਂ ਚਾਦਰਾਂ ਨੂੰ ਝਾੜਨ ਅਤੇ ਧੋਣ ਦੀ ਕੀਤੀ ਜਾਵੇ। ਸੇਵਾ ਕਰਨ ਨਾਲ ਮਨੁੱਖ ਦਾ ਮਨ ਨੀਵਾਂ ਅਤੇ ਮੱਤ ਉਚੀ ਹੁੰਦੀ ਹੈ। ਹਉਮੈ ਦਾ ਦੀਰਘ ਰੋਗ ਖਤਮ ਹੁੰਦਾ ਹੈ। ਗੁਰਸਿੱਖ ਲਈ ਨਾਮ ਜਪਣ ਬਾਰੇ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

*(ਪੰਨਾ-੩੦੫)*

ਇਸ ਸ਼ਬਦ ਦੁਆਰਾ ਗੁਰੂ ਜੀ ਮਨੁੱਖ ਨੂੰ ਬਹੁਤ ਹੀ ਪਿਆਰ ਨਾਲ ਸਮਝਾਉਂਦੇ ਹਨ ਕਿ ਗੁਰੂ ਦਾ ਅਸਲੀ ਸਿੱਖ ਉਹ ਹੈ, ਜੋ ਅੰਮ੍ਰਿਤ ਵੇਲੇ ਦੀ ਸੰਭਾਲ ਕਰਕੇ, ਕੇਸੀਂ ਇਸ਼ਨਾਨ ਕਰਕੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦਾ ਹੈ, ਅਰਥਾਤ ਮਨ ਨੂੰ ਇਕਾਗਰ ਕਰਕੇ ਪਰਮੇਸ਼ਰ ਦਾ ਨਾਮ ਧਿਆਉਂਦਾ ਹੈ, ਜਿਹੜਾ ਨਾਮ ਉਸਦੇ ਸਾਰੇ ਪਾਪਾਂ ਦਾ ਨਾਸ਼ ਕਰਨ

ਵਾਲਾ ਹੈ। ਪਰਮਾਤਮਾ ਦੀ ਉਸ ਗੁਰਸਿੱਖ ਉੱਪਰ ਬਹੁਤ ਕਿਰਪਾ ਹੁੰਦੀ ਹੈ ਜੋ ਪਰਮੇਸ਼ਰ ਦਾ ਨਾਮ ਆਪ ਵੀ ਜਪਦਾ ਹੈ ਅਤੇ ਸੰਸਾਰ ਦੇ ਹੋਰ ਲੋਕਾਂ ਨੂੰ ਨਾਮ ਜਪਣ ਦਾ ਉਪਦੇਸ਼ ਵੀ ਕਰਦਾ ਹੈ।

ਗੁਰੂ ਦਾ ਅਸਲੀ ਸਿੱਖ ਉਹ ਹੈ, ਜੋ ਪਰਮਾਤਮਾ ਤੋਂ ਇਲਾਵਾ ਕਿਸੇ ਹੋਰ ਦੇਵੀ ਦੇਵਤੇ ਮੜ੍ਹੀ ਮਸਾਣੀ ਦੀ ਪੂਜਾ ਨਹੀਂ ਕਰਦਾ। ਕਲਗੀਧਰ ਪਾਤਸ਼ਾਹ ਵੀ ਖ਼ਾਲਸੇ ਦੀ ਇਹੋ ਨਿਸ਼ਾਨੀ ਦਸਦੇ ਹਨ :

**ਜਾਗਤਿ ਜੋਤਿ ਜਪੈ ਨਿਸਬਾਸਰ**
**ਏਕ ਬਿਨਾ ਮਨ ਨੈਕ ਨ ਆਨੈ।**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ**
**ਗੋਰ ਮੜ੍ਹੀ ਮਟ ਭੂਲ ਨ ਮਾਨੈ।**
**ਤੀਰਥ ਦਾਨ ਦਯਾ ਤਪ ਸੰਯਮ**
**ਏਕ ਬਿਨਾ ਨਹਿ ਏਕ ਪਛਾਨੈ।**
**ਪੂਰਨ ਜੋਤ ਜਗੈ ਘਟ ਮੈ**
**ਤਬ ਖਾਲਸ ਤਾਹਿ ਨਖਾਲਸ ਜਾਨੈ।**

*(ਤੇਤੀ ਸਵੱਈਏ, ਦਸਮ ਗ੍ਰੰਥ)*

ਜਿਹੜੇ ਜੀਵ ਸੰਸਾਰ ਵਿਚ ਆ ਕੇ ਵੀ ਪਰਮਾਤਮਾ ਦੇ ਨਾਮ ਦੀ ਅਰਾਧਨਾ ਨਹੀਂ ਕਰਦੇ ਅਰਥਾਤ ਦੁਨਿਆਵੀ ਜੀਵਨ ਬਤੀਤ ਕਰਦੇ ਹਨ ਅਤੇ ਕੇਵਲ ਮਾਇਆ ਦੀ ਖਾਤਰ ਹੀ ਦਿਨ ਰਾਤ ਦੌੜ ਵਿਚ ਲੱਗੇ ਰਹਿੰਦੇ ਹਨ, ਉਹਨਾਂ ਪ੍ਰਤੀ "ਆਸਾ ਦੀ ਵਾਰ" ਵਿਚ ਗੁਰੂ ਜੀ ਇਹਨਾਂ ਦੀ ਹਾਲਤ ਨੂੰ ਬਹੁਤ ਹੀ ਸੁੰਦਰ ਢੰਗ ਨਾਲ ਪੇਸ਼ ਕਰਦੇ ਹਨ ਅਤੇ ਦਰਗਾਹ ਵਿਚ ਜੋ ਉਹਨਾਂ ਦਾ ਹਾਲ ਹੁੰਦਾ ਹੈ, ਉਸਦੀ ਤਸਵੀਰ ਦਾ ਇੰਝ ਚਿਤ੍ਰਣ ਕਰਦੇ ਹਨ:

**ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥**
**ਥਾਉ ਹੋਵਈ ਪਉਦੀਈ, ਹੁਣਿ ਸੁਣੀਐ ਕਿਆ ਰੂਆਇਆ॥**
**ਮਨਿ ਅੰਧੈ ਜਨਮੁ ਗਵਾਇਆ॥**

*(ਪੰਨਾ-੪੬੪)*

ਦੁਨੀਆਂ ਵਿਚ ਮਨੁੱਖਾ ਦੇਹੀ ਪ੍ਰਾਪਤ ਕਰਕੇ, ਇਸਨੂੰ ਝੂਠੇ ਪਦਾਰਥਾਂ ਵਿਚ ਖਚਤ ਕਰਨਾ, ਲੋਭ ਲਾਲਚਾਂ ਵਿਚ ਫਸ ਕੇ ਪਾਪ ਦੀ ਕਮਾਈ ਕਰਕੇ ਗਰੀਬ ਮਾਰ ਕਰਨੀ ਅਤੇ ਵਿਸ਼ੇ ਵਿਕਾਰਾਂ ਵਿਚ ਫਸ ਕੇ ਪਰਮਾਤਮਾ ਨੂੰ ਭੁੱਲ ਕੇ ਦੁਨਿਆਵੀ ਭੋਗ ਭੋਗਣੇ, ਜੀਵਨ ਦਾ

ਮਨੋਰਥ ਨਹੀਂ, ਸਗੋਂ ਇਹ ਤਾਂ ਮਨੁੱਖ ਨੂੰ ਨਾਮ ਜਪਣ ਲਈ ਹੀ ਪ੍ਰਾਪਤ ਹੋਇਆ ਹੈ। ਗੁਰੂ ਅਰਜਨ ਦੇਵ ਜੀ ਦੇ ਇਹ ਬਚਨ ਅਸੀਂ ਹਰ ਰੋਜ਼ ਹੀ ਸ਼ਾਮ ਨੂੰ ਰਹਿਰਾਸ ਸਾਹਿਬ ਵਿਚ ਪੜ੍ਹਦੇ ਹਾਂ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥**

*(ਪੰਨਾ-੧੨)*

ਮਨੁੱਖ ਦੀ ਇਹ ਸੋਚਣੀ ਕਿ ਉਸਦੀ ਮੁਕਤੀ ਤੀਰਥਾਂ ਦਾ ਰਟਣ ਕਰਨ ਨਾਲ ਹੋ ਸਕਦੀ ਹੈ, ਉਸਦੀ ਬਹੁਤ ਵੱਡੀ ਭੁੱਲ ਹੈ ਕਿਉਂਕਿ ਜੇ ਮੁਕਤੀ ਤੀਰਥਾਂ ਵਿਚ ਇਸ਼ਨਾਨ ਕਰਨ ਨਾਲ ਹੀ ਹੋ ਸਕਦੀ ਤਾਂ ਜਲ ਵਿਚ ਰਹਿਣ ਵਾਲੇ ਜੀਵ ਕਦੋਂ ਦੇ ਮੁਕਤੀ ਪ੍ਰਾਪਤ ਕਰਕੇ ਜੀਵਨ ਮੁਕਤ ਹੋ ਚੁੱਕੇ ਹੁੰਦੇ। ਜਿਵੇਂ ਕਿ ਭਗਤ ਕਬੀਰ ਜੀ ਦੇ ਬੋਲ ਹਨ:

**ਜਲਿ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਡਕ ਨਾਵਹਿ॥**
**ਜੈਸੇ ਮੇਡਕ ਤੈਸੇ ਓਇ ਨਰ ਫਿਰ ਫਿਰ ਜੋਨੀ ਆਵਹਿ॥**

*(ਪੰਨਾ-੪੮੪)*

ਕਈਆਂ ਦੀ ਇਹ ਵੀ ਸੋਚਣੀ ਹੈ ਕਿ ਦਾਨ ਕਰਨ ਨਾਲ ਹੀ ਮੁਕਤੀ ਪ੍ਰਾਪਤ ਹੋ ਸਕਦੀ ਹੈ, ਪਰ ਇਹ ਵੀ ਗਲਤ ਹੈ ਕਿਉਂਕਿ ਦਾਨ ਕਰਨ ਨਾਲ ਇਹ ਜੀਵਨ ਪੁੰਨੀ ਤਾਂ ਹੋ ਸਕਦਾ ਹੈ ਪਰ ਨਾਮੀ ਨਹੀਂ। ਨਾਮੀ ਤਾਂ ਕੇਵਲ ਨਾਮ ਜਪ ਕੇ ਹੀ ਹੋ ਸਕਦਾ ਹੈ। ਇਸ ਪ੍ਰਥਾਇ ਗੁਰੂ ਸਾਹਿਬਾਂ ਦੇ ਬਾਣੀ ਵਿਚ ਬਚਨ ਹਨ :

**ਨਾ ਤੂੰ ਆਵਹਿ ਵਸਿ ਬਹੁਤ ਘਿਨਾਵਣੇ॥**
**ਨਾ ਤੂੰ ਆਵਹਿ ਵਸਿ ਬੇਦਿ ਪੜਾਵਣੇ॥**
**ਨਾ ਤੂੰ ਆਵਹਿ ਵਸਿ ਤੀਰਥ ਨਾਈਐ॥**
**ਨਾ ਤੂੰ ਆਵਹਿ ਵਸਿ ਧਰਤੀ ਧਾਈਐ॥**
**ਨਾ ਤੂੰ ਆਵਹਿ ਵਸਿ ਕਿਤੈ ਸਿਆਣਪੈ॥**
**ਨਾ ਤੂੰ ਆਵਹਿ ਵਸਿ ਬਹੁਤਾ ਦਾਨ ਦੈ॥**
**ਸਭ ਕੋ ਤੇਰੈ ਵਸਿ ਅਗਸਿ ਅਗੋਚਰਾ॥**
**ਤੂੰ ਭਗਤਾ ਕੈ ਵਸਿ ਭਗਤਾ ਤਾਣਿ ਤੇਰਾ॥**

*(ਪੰਨਾ-੯੬੨)*

ਜਪੁਜੀ ਸਾਹਿਬ ਵਿਚ ਵੀ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

ਤੀਰਥਿ ਨਾਵਾ ਜੇ ਤਿਸੁ ਭਾਵਾ
ਵਿਣੁ ਭਾਣੇ ਕਿ ਨਾਇ ਕਰੀ॥
ਜੇਤੀ ਸਿਰਠਿ ਉਪਾਈ ਵੇਖਾ
ਵਿਣੁ ਕਰਮਾ ਕਿ ਮਿਲੈ ਲਈ॥
ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕ ਦਾਤਾ
ਸੋ ਮੈ ਵਿਸਰਿ ਨ ਜਾਈ॥

*(ਜਪੁਜੀ ਸਾਹਿਬ ਪੰਨਾ-2)*

ਸਪੱਸ਼ਟ ਹੈ ਕਿ ਮਨੁੱਖ ਨੂੰ ਨਾ ਤਾਂ ਤੀਰਥਾਂ ਤੇ ਜਾਣ ਨਾਲ, ਨਾ ਦੁਨਿਆਵੀ ਗਿਆਨ ਨਾਲ, ਨਾ ਕੇਵਲ ਪੁੰਨ-ਦਾਨ ਕਰਨ ਨਾਲ, ਨਾ ਹੀ ਧੂਣੀਆਂ ਤਾਪਣ ਨਾਲ, ਨਾ ਸ਼ਿਲੇ ਕੱਢਣ ਨਾਲ, ਨਾ ਸੁਆਸਾਂ ਨੂੰ ਰੋਕ ਕੇ ਜੋਗ ਸਾਧਨਾਂ ਰਾਹੀਂ ਹੱਠ ਕਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਹੋ ਸਕੇਗੀ ਸਗੋਂ ਇਹ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਨ ਗੁਰੂ ਮੰਨ ਕੇ, ਬਾਣੀ ਪੜ੍ਹਨ ਨਾਲ, ਬਾਣੀ ਸੁਣਨ ਨਾਲ ਅਤੇ ਗੁਰ ਮੰਤ੍ਰ "ਵਾਹਿਗੁਰੂ" ਦਾ ਜਾਪ ਕਰਨ ਨਾਲ, ਹਿਰਦੇ ਰਾਹੀਂ ਸੁਆਸ-ਸੁਆਸ ਸਿਮਰਨ ਕਰਨ ਨਾਲ ਅਤੇ ਗੁਰਸਿੱਖਾਂ ਦੀ ਸੰਗਤ ਕਰਨ ਕਰਕੇ ਹੀ ਹੋ ਸਕੇਗੀ। "ਸੁਖਮਨੀ ਸਾਹਿਬ" ਦੀ ਸਾਰੀ ਬਾਣੀ ਦੇ ਮਿੱਠੇ ਬਚਨ ਮਨੁੱਖ ਨੂੰ ਭਗਤੀ ਕਰਨ ਲਈ ਹੀ ਪ੍ਰੇਰਨਾ ਸ੍ਰੋਤ ਹਨ, ਕਿਉਂਕਿ ਪ੍ਰਭੂ ਦੀ ਭਗਤੀ ਕਰਨ ਨਾਲ ਹੀ ਮਨੁੱਖ ਨੂੰ ਇਸ ਗੱਲ ਦਾ ਗਿਆਨ ਹੁੰਦਾ ਹੈ ਕਿ ਇਸੇ ਭਗਤੀ ਨੇ ਦਰਗਾਹ ਵਿਚ ਵੀ ਉਸਦੀ ਹਰ ਥਾਂ ਸਹਾਇਤਾ ਕਰਨੀ ਹੈ ਅਤੇ ਉਸ ਲਈ ਮਾਰਗ ਦਰਸ਼ਨ ਕਰਕੇ ਹਨ੍ਹੇਰੇ ਵਿਚ ਰੌਸ਼ਨੀ ਦਾ ਕੰਮ ਕਰਨਾ ਹੈ। ਇਥੇ ਤਾਂ ਸਾਡੀ ਔਕੜ ਸਮੇਂ ਸਾਡੇ ਭੈਣ ਭਰਾ, ਸਾਕ ਸੰਬੰਧੀ, ਰਿਸ਼ਤੇਦਾਰ, ਸੱਜਣ ਮਿੱਤਰ ਸਹਾਈ ਹੁੰਦੇ ਹਨ, ਪਰ ਜਿਥੇ ਅਸੀਂ ਹਮੇਸ਼ਾਂ ਲਈ ਇਸ ਸਰੀਰ ਦਾ ਤਿਆਗ ਕਰਕੇ ਪਹੁੰਚਣਾ ਹੈ, ਉਥੇ ਕੇਵਲ ਨਾਮ ਨੇ ਹੀ ਸਾਡੀ ਸਹਾਇਤਾ ਕਰਨੀ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਮਨੁੱਖ ਨੂੰ ਇਸ ਪ੍ਰਥਾਇ ਹੀ ਉਪਦੇਸ਼ ਕਰਦੇ ਹਨ:

ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥
ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
ਜਿਹ ਪੈਡੈ ਮਹਾ ਅੰਧ ਗੁਬਾਰਾ॥
ਹਰਿ ਕਾ ਨਾਮੁ ਸੰਗਿ ਉਜੀਆਰਾ॥
ਜਹਾ ਪੰਥਿ ਤੇਰਾ ਕੋ ਨਾ ਸਿਵਾਨੂੰ॥

ਹਰਿ ਕਾ ਨਾਮੁ ਤਹ ਨਾਲਿ ਪਛਾਨੁ॥
ਜਹ ਮਹਾ ਭਇਆਨ ਤਪਤਿ ਬਹੁ ਘਾਮ॥
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ॥
ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥

*(ਪੰਨਾ-੨੬੪)*

ਸੋ ਮਨੁੱਖ ਨੂੰ ਚਾਹੀਦਾ ਹੈ ਕਿ ਗੁਰਬਾਣੀ ਨੂੰ ਹੀ ਜੀਵਨ ਦਾ ਆਧਾਰ ਬਣਾ ਕੇ ਬਾਣੀ ਦਾ ਹੀ ਓਟ ਆਸਰਾ ਲੈ ਕੇ, ਦੁਨਿਆਵੀ ਰਸਾ ਕਸਾਂ ਦਾ ਤਿਆਗ ਕਰਕੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ, ਨਿਤਨੇਮ ਦੀਆਂ ਬਾਣੀਆਂ ਦਾ ਜਾਪ ਕਰਕੇ ਕਲਗੀਧਰ ਪਾਤਸ਼ਾਹ ਦੇ ਪਾਏ ਹੋਏ ਪੂਰਨਿਆਂ ਨੂੰ ਪੂਰਨ ਰੂਪ ਵਿਚ ਸਾਕਾਰ ਕਰੇ। ਖ਼ਾਲਸੇ ਦਾ ਤਿੰਨ ਸੌ ਸਾਲਾ ਸ਼ਤਾਬਦੀ ਮਨਾਉਣ ਦਾ ਸੁਪਨਾ ਵੀ ਤਾਂ ਖ਼ਾਲਸੇ ਨੂੰ ਹੀ ਪੂਰਨ ਰੂਪ ਵਿਚ ਸਾਕਾਰ ਕਰਨ ਦਾ ਹੀ ਸੀ। ਸੋ ਜੀਵ ਅੰਤਰ ਆਤਮੇ ਬਾਣੀ ਦਾ ਜਾਪ ਕਰਕੇ, ਮਨ ਦੀ ਮੈਲ ਨੂੰ ਧੋ ਕੇ, ਗਿਆਨ ਦਾ ਸਾਬਣ ਲਾ ਕੇ ਗੁਰਬਾਣੀ ਅਨੁਸਾਰ ਆਪਣੇ ਜੀਵਨ ਨੂੰ ਸੱਚ ਦੀ ਕੁਠਾਲੀ ਵਿਚ ਪਾ ਕੇ ਸ਼ੁੱਧ ਸੋਨਾ ਬਣਨ ਦੀ ਕੋਸ਼ਿਸ਼ ਕਰੇ, ਜਿਸ ਬਾਰੇ ਆਸਾ ਦੀ ਵਾਰ ਵਿਚ ਗੁਰੂ ਜੀ ਦੇ ਬਚਨ ਹਨ:

ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥

*(ਛੰਤ ਵਾਰ ਪੰਨਾ-੪੪੮)*

"ਸੋਹਿਲੇ" ਦੇ ਪਾਠ ਵਿਚ ਵੀ ਅਸੀਂ ਹਰ ਰੋਜ਼ ਪੜ੍ਹਦੇ ਹਾਂ:

ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨ ਸੁਹੇਲਾ॥

*(ਸੋਹਿਲਾ ਪੰਨਾ-੧੩)*

ਜੇ ਕੋਈ ਜੀਵ ਇਸ ਸੰਸਾਰ ਵਿਚ ਆ ਕੇ ਸੰਸਾਰ ਦੇ ਭਲੇ ਦੀ ਖਾਤਰ ਕੁਝ ਕਰ ਜਾਂਦਾ ਹੈ, ਅਰਥਾਤ ਉਸਦਾ ਜੀਵਨ ਸੰਸਾਰ ਦੇ ਲੋਕਾਂ ਲਈ ਰੌਸ਼ਨੀ ਦਾ ਪ੍ਰਤੀਕ ਹੁੰਦਾ ਹੈ ਉਹ ਹਮੇਸ਼ਾਂ ਜ਼ਿੰਦਾ ਹੈ ਅਤੇ ਮਰਨ ਉਪਰੰਤ ਕਦੇ ਵੀ ਮਰਦਾ ਨਹੀਂ। ਇਸ ਕਥਨ ਦੀ ਪੁਸ਼ਟੀ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੇ ਆਪਣੀ ਪੁਸਤਕ 'ਈਸ਼ਵਰ ਅਮੋਲਕ ਲਾਲ' ਵਿਚ, ਇਸ ਤਰ੍ਹਾਂ ਪ੍ਰਗਟ ਕੀਤੀ ਹੈ:

ਵਕਤੇ ਗੁਜ਼ਰਾਨ ਮਿਹਰ ਗੁਜ਼ਰ ਜਾਤਾ ਹੈ,
ਇਨਸਾਨ ਆਤਾ ਹੈ ਔਰ ਆ ਕੇ ਮਰ ਜਾਤਾ ਹੈ।
ਹੈ ਜ਼ਿੰਦਾ ਜਾਵੇਦ ਔਰ ਨੇਕ ਅੰਜ਼ਾਮ,
ਜੋ ਆ ਕੇ ਕੋਈ ਕਾਮ ਭੀ ਕਰ ਜਾਤਾ ਹੈ।



# ਗੁਰਮਤਿ ਵਿਚ ਗੁਰਸਿੱਖੀ ਦਾ ਮਹੱਤਵ

ਭਾਈ ਗੁਰਦਾਸ ਜਿਨ੍ਹਾਂ ਨੂੰ ਗੁਰੂ ਘਰ 'ਚ ਵੇਦ ਵਿਆਸ ਦਾ ਰੁਤਬਾ ਹਾਸਲ ਹੈ ਅਤੇ ਅੰਗਰੇਜ਼ਾਂ ਨੇ ਭਾਈ ਗੁਰਦਾਸ ਜੀ ਨੂੰ ਸੇਂਟ ਪਾਲ ਦੀ ਪਦਵੀ ਦਿੱਤੀ ਹੈ, ਉਹਨਾਂ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਕਰਕੇ ਸਨਮਾਨਿਆ ਹੈ। ਉਹਨਾਂ ਦੀਆਂ ਵਾਰਾਂ ਖ਼ਾਸ ਤੌਰ ਤੇ ਗੁਰਸਿੱਖੀ ਅਤੇ ਗੁਰਸਿੱਖ ਦੇ ਜੀਵਨ ਨੂੰ ਹੀ ਦਰਸਾਉਂਦੀਆਂ ਹਨ। ਭਾਈ ਗੁਰਦਾਸ ਜੀ ਨੇ ਬਹੁਤ ਹੀ ਡੂੰਘਾਈ ਵਿਚ ਜਾ ਕੇ ਆਪਣੀ ਪਹਿਲੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਬਹੁਤ ਹੀ ਸੁਹਣੇ ਤੇ ਵਚਿੱਤਰ ਢੰਗ ਨਾਲ ਕੀਤੀ ਹੈ। ਇਸੇ ਤਰ੍ਹਾਂ ਆਪਣੀ ਦਸਵੀਂ ਵਾਰ ਵਿਚ ਸਾਰੇ ਭਗਤਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਕੇ ਵਿਸ਼ੇਸ਼ ਸਥਾਨ ਦੀ ਬਖਸ਼ਿਸ਼ ਕੀਤੀ ਹੈ। ਇਸੇ ਤਰ੍ਹਾਂ ਅਠਾਈਵੀਂ ਵਾਰ ਵਿਚ ਭਾਈ ਗੁਰਦਾਸ ਜੀ ਗੁਰਸਿੱਖੀ ਦਾ ਜ਼ਿਕਰ ਕਰਦੇ ਹੋਏ ਫੁਰਮਾਉਂਦੇ ਹਨ:

ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ।
ਆਖਣਿ ਆਖਿ ਨਾ ਸਕੀਐ ਲੇਖ ਅਲੇਖ ਨ ਜਾਈ ਲਿਖੀ।
ਗੁਰਮੁਖਿ ਪੰਥੁ ਵਖਾਣੀਐ ਅਪੜਿ ਨ ਸਕੈ ਇਕਤੁ ਵਿਖੀ।
ਸਿਲ ਆਲੂਣੀ ਚਟਣੀ ਤੁਲਿ ਨ ਲਖ ਅਮਿਅ ਰਸ ਇਖੀ।

*(ਵਾਰ ੨੮, ਪਉੜੀ ੧)*

ਇਸੇ ਵਾਰ ਵਿਚ ਗੁਰਸਿੱਖ ਦੇ ਲੱਛਣਾਂ ਨੂੰ ਇੰਝ ਵਰਣਨ ਕੀਤਾ ਹੈ:

ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨ ਦ੍ਰਿੜਾਏ।
ਮਿਠਾ ਬੋਲਣੁ ਨਿਵ ਚਲਣੁ, ਹਥਹੁ ਦੇ ਕੈ ਭਲਾ ਮਨਾਏ।
ਥੋੜਾ ਸਵਣਾ ਖਾਵਣਾ ਥੋੜਾ ਬੋਲਣੁ ਗੁਰਮਤਿ ਪਾਏ।
ਘਾਲ ਖਾਇ ਸੁਕ੍ਰਿਤਿ ਕਰੈ ਵਡਾ ਹੋਇ ਨ ਆਪ ਗਣਾਏ।
ਸਾਧ ਸੰਗਤਿ ਮਿਲਿ ਗਾਂਵਦੇ ਰਾਤਿ ਦਿਹੈ ਨਿਤ ਚਲਿ ਚਲਿ ਜਾਏ।
ਸਬਦ ਸੁਰਤਿ ਪਰਚਾ ਕਰੈ ਸਤਗੁਰੁ ਪਰਚੈ ਮਨੁ ਪਰਚਾਏ।
ਆਸਾ ਵਿਚਿ ਨਿਰਾਸੁ ਵਲਾਏ।

*(ਵਾਰ ੨੮, ਪਉੜੀ ੧੫)*

ਗੁਰਮਤਿ ਵਿਚ ਸੇਵਾ ਤੇ ਸਿਮਰਨ ਨੂੰ ਵੀ ਬਹੁਤ ਉੱਚਾ ਸਥਾਨ ਪ੍ਰਾਪਤ ਹੈ। ਸੇਵਾ ਕਰਨ ਨਾਲ ਮਨੁੱਖ ਦਾ ਮਨ ਨੀਵਾਂ ਅਤੇ ਮੱਤ ਉੱਚੀ ਹੁੰਦੀ ਹੈ। ਸਿਮਰਨ ਕਰਨ ਦੁਆਰਾ ਮਨੁੱਖ ਦਾ ਸਚ ਖੰਡ ਵਿਚ ਨਿਵਾਸ ਹੁੰਦਾ ਹੈ ਅਤੇ ਹਮੇਸ਼ਾਂ ਲਈ ਜੀਵਨ ਮੁਕਤ ਹੋ ਕੇ ਜਨਮ

ਮਰਨ ਤੋਂ ਰਹਿਤ ਹੋ ਜਾਂਦਾ ਹੈ। ਕਿਸੇ ਮਨੁੱਖ ਦੀ ਇਹ ਸਟੇਜ ਆਉਣੀ ਬਹੁਤ ਮੁਸ਼ਕਿਲ ਹੈ ਪਰ ਜੇ ਕਿਸੇ ਵਿਰਲੇ ਦੀ ਇਹ ਅਵਸਥਾ ਪਰਮਾਤਮਾ ਦੀ ਕ੍ਰਿਪਾ ਦੁਆਰਾ ਬਣ ਜਾਵੇ ਤਾਂ ਭਾਈ ਗੁਰਦਾਸ ਜੀ ਅਜਿਹੇ ਮਰਜੀਵੜਿਆਂ ਦੇ ਲੱਛਣ ਇਸ ਪ੍ਰਕਾਰ ਪ੍ਰਗਟ ਕਰਦੇ ਹਨ:

**ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।**
**ਸਾਬਰੁ ਸਿਦਕ ਸਹੀਦੁ ਭਰਮ ਭਉ ਖੋਵਣਾ।**
**ਗੋਲਾ ਮੁਲ ਖਰੀਦ ਕਾਰੇ ਜੋਵਣਾ।**
**ਨਾ ਤਿਸ ਭਖ ਨ ਨੀਦ ਨ ਖਾਣਾ ਸੋਵਣਾ।**
**ਪੀਹਣਿ ਹੋਇ ਜਦੀਦ ਪਾਣੀ ਢੋਵਣਾ।**
**ਪਖੇ ਦੀ ਤਾਗੀਦ ਪਗ ਮਲ ਧੋਵਣਾ।**
**ਸੇਵਕ ਹੋਇ ਸੰਜੀਦੁ ਨ ਹੱਸਣੁ ਰੋਵਣਾ।**
**ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ।**
**ਚੰਦ ਮੁਮਾਰਖਿ ਈਦ ਪੁਗਿ ਖਲੋਵਣਾ।**

*(ਵਾਰ ੩ ਪਉੜੀ ੧੮)*

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਕੀ ਅੱਜ ਦੇ ਗੁਰਸਿੱਖ ਵਿਚ ਇਹ ਗੁਣ ਹਨ? ਜੇ ਨਹੀਂ ਤਾਂ ਕੀ ਕਮਜ਼ੋਰੀਆਂ ਹਨ, ਜਿਨ੍ਹਾਂ ਕਰਕੇ ਸਾਡੀ ਸਿੱਖ ਕੌਮ ਬਦਨਾਮੀ ਦਾ ਕਾਰਨ ਬਣੀ ਹੋਈ ਹੈ। ਅਜੋਕੇ ਯੁਗ ਵਿਚ ਜਦੋਂ ਅਸੀਂ ਖ਼ਾਲਸਾ ਪੰਥ ਦੀ ਸਿਰਜਣਾ ਦਾ ਤਿੰਨ ਸੌ ਸਾਲਾ ਪੁਰਬ ਬੜੀ ਸ਼ਰਧਾ ਤੇ ਭਾਵਨਾ ਨਾਲ ਮਨਾ ਚੁੱਕੇ ਹਾਂ ਤਾਂ ਅੱਜ ਸਾਨੂੰ ਕਈ ਗੱਲਾਂ ਧਿਆਨ ਗੋਚਰੇ ਰੱਖ ਕੇ ਵਿਚਾਰਨ ਦੀ ਜ਼ਰੂਰਤ ਹੈ।

ਅੱਜ ਗੁਰਦੁਆਰਿਆਂ ਵਿਚ ਕੀ ਕੁਝ ਹੋ ਰਿਹਾ ਹੈ। ਤਕਰੀਬਨ 75% ਗੁਰਦੁਆਰਿਆਂ ਵਿਚ ਪ੍ਰਬੰਧਕਾਂ ਦੇ ਆਪਸੀ ਵਿਚਾਰ ਨਹੀਂ ਮਿਲਦੇ ਅਤੇ ਇਸੇ ਕਰਕੇ ਕਈ ਵਾਰ ਤਾਂ ਗੁੱਸੇ ਵਿਚ ਆ ਕੇ ਆਪਸ ਵਿਚੀਂ ਗਾਲੀ ਗਲੋਚ ਤਕ ਨੌਬਤ ਪਹੁੰਚ ਜਾਂਦੀ ਹੈ, ਉਸ ਵਕਤ ਇਹ ਬਾਣੀ ਨੂੰ ਭੁੱਲ ਕੇ ਇਕ ਦੂਜੇ ਨਾਲ ਗੁੱਥਮ-ਗੁੱਥਾ ਵੀ ਹੋ ਜਾਂਦੇ ਹਨ ਜਿਵੇਂ ਕਿ ਬਾਣੀ ਦਾ ਫੁਰਮਾਨ ਹੈ:

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**
**ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥**

*(ਵਡਹੰਸ ਮ: ੩, ਪੰਨਾ-੫੬੦)*

ਕਈ ਵਾਰ ਤਾਂ ਗੁਰਦੁਆਰਿਆਂ ਦੀ ਪ੍ਰਧਾਨਗੀ ਲਈ ਵੋਟਾਂ ਪੈਂਦੀਆਂ ਹਨ ਅਤੇ ਵੱਖੋ ਵੱਖ ਧੜਿਆਂ ਰਾਹੀਂ ਲੋਕਾਂ ਨੂੰ ਸ਼ਰਾਬਾਂ ਪਿਲਾ ਕੇ ਵੋਟਾਂ ਦਾ ਸੌਦਾ ਕੀਤਾ ਜਾਂਦਾ ਹੈ। ਜਿਨ੍ਹਾਂ ਲੋਕਾਂ ਦਾ ਆਪਣਾ ਹੀ ਜੀਵਨ ਨਹੀਂ, ਉਹ ਦੂਜਿਆਂ ਨੂੰ ਕੀ ਸਿੱਖਿਆ ਦੇ ਸਕਦੇ ਹਨ। ਕਈ ਲੋਕਾਂ ਨੂੰ ਆਰਥਿਕ ਪੱਖੋਂ ਅਮੀਰ ਹੋਣ ਕਰਕੇ ਹੀ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਲਈ

ਮੈਂਬਰ ਚੁਣਿਆਂ ਜਾਂਦਾ ਹੈ, ਪਰ ਅਜਿਹੇ ਲੋਕਾਂ ਦਾ ਨਿੱਜੀ ਜੀਵਨ ਏਨਾ ਮਾੜਾ ਹੁੰਦਾ ਹੈ ਕਿ ਇਹ ਨਾ ਤਾਂ ਅੰਮ੍ਰਿਤਧਾਰੀ ਹੁੰਦੇ ਹਨ ਅਤੇ ਨਾ ਹੀ ਸਿੱਖੀ ਸਰੂਪ ਦੇ ਧਾਰਨੀ ਹੁੰਦੇ ਹਨ। ਕਈ ਵਾਰ ਵੇਖਣ ਵਿਚ ਆਉਂਦਾ ਹੈ ਕਿ ਗੁਰੂ ਦੀ ਗੋਲਕ ਦੇ ਫੰਡਾਂ ਵਿਚੋਂ ਵੀ ਇਹ ਲੋਕ ਘਪਲਾਬਾਜੀ ਕਰਨ ਤੋਂ ਬਾਜ ਨਹੀਂ ਆਉਂਦੇ। ਕਈ ਵਾਰੀ ਸੰਗਤਾਂ ਵਲੋਂ ਗੁਰਦੁਆਰੇ ਦੀ ਬਿਲਡਿੰਗ ਅਤੇ ਗੁਰੂ ਕੇ ਲੰਗਰਾਂ ਲਈ ਦਿਤੀ ਹੋਈ ਮਾਇਆ ਨੂੰ ਖਾਣ ਤੋਂ ਸੰਕੋਚ ਨਹੀਂ ਕਰਦੇ ਕਿਉਂਕਿ ਗੁਰਦੁਆਰਿਆਂ ਵਿਚ ਫੰਡਾਂ ਦੀ ਰਕਮ ਦਾ ਕੋਈ ਖਾਤਾ ਜਾਂ ਵੇਰਵਾ ਰਜਿਸਟਰਾਂ ਵਿਚ ਸਹੀ ਤੌਰ ਤੇ ਦਰਜ ਹੀ ਨਹੀਂ ਹੁੰਦਾ, ਨਾ ਹੀ ਇਹਨਾਂ ਫੰਡਾਂ ਨੂੰ ਕੋਈ ਆਡਿਟ ਹੀ ਕਰਦਾ ਹੈ ਇਸੇ ਲਈ ਮਾਇਆ ਦਾ ਹਿਸਾਬ-ਕਿਤਾਬ ਕਿਸੇ ਲੇਖੇ ਵਿਚ ਨਹੀਂ ਆਉਂਦਾ। ਮਾਇਆ ਦੇ ਫੰਡਾਂ ਦੀ ਗਲਤ ਵਰਤੋਂ ਕਰਨ ਕਰਕੇ ਪ੍ਰਬੰਧਕਾਂ ਵਿਚ ਆਪਸੀ ਫੁੱਟ ਅਤੇ ਧੜੇਬੰਦੀ ਕਾਇਮ ਹੋ ਜਾਂਦੀ ਹੈ। ਕਈ ਗੁਰਦੁਆਰਿਆਂ ਵਿਚ, ਜਿੱਥੇ ਸਹੀ ਪ੍ਰਬੰਧ ਕਰਨ ਲਈ ਟਰੱਸਟ ਬਣਾਏ ਜਾਂਦੇ ਹਨ ਉਹਨਾਂ ਟਰੱਸਟੀਆਂ ਵਿਚ ਇਹਨਾਂ ਮੁੱਦਿਆਂ ਤੇ ਹੀ ਕਈ ਵਾਰ ਅਜਿਹਾ ਝਗੜਾ ਹੁੰਦਾ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਦੇ ਭੈਅ ਨੂੰ ਉੱਕਾ ਹੀ ਭੁੱਲ ਕੇ ਕਚਹਿਰੀਆਂ ਤੱਕ ਵੀ ਪਹੁੰਚ ਜਾਂਦੇ ਹਨ ਕਿਉਂਕਿ ਟਰੱਸਟ ਵਿਚੋਂ ਓਨੇ ਚਿਰ ਤਕ ਮੁੱਖ ਟਰੱਸਟੀ ਵੀ ਕਿਸੇ ਨੂੰ ਨਹੀਂ ਕੱਢ ਸਕਦਾ ਜਿੰਨਾ ਚਿਰ ਤੱਕ ਦਿਵਾਲੀਆ ਜਾਂ ਪਾਗਲ ਹੋ ਕੇ ਉਹ ਆਪ ਟਰੱਸਟੀ ਦੇ ਪਦ ਤੋਂ ਅਸਤੀਫਾ ਨਾ ਦੇਵੇ।

ਜਿਥੋਂ ਤਕ ਗੁਰਦੁਆਰਿਆਂ ਦੇ ਪ੍ਰਬੰਧਕਾਂ ਦਾ ਮਾੜਾ ਹਾਲ ਹੈ, ਉਥੇ ਗੁਰਦੁਆਰਿਆਂ ਵਿਚ ਨਿਯੁਕਤ ਗ੍ਰੰਥੀ ਸਿੰਘ, ਰਾਗੀ ਸਿੰਘ, ਕਥਾ ਵਾਚਕ ਵੀ ਸਿਰਫ ਉਪਦੇਸ਼ਕ ਹੀ ਬਣਕੇ ਰਹਿ ਗਏ ਹਨ, ਪਰ ਜੇ ਇਹਨਾਂ ਦੇ ਅਸਲੀ ਜੀਵਨ ਤੇ ਝਾਤ ਮਾਰੀਏ ਤਾਂ ਸਾਨੂੰ ਪਤਾ ਚਲਦਾ ਹੈ ਕਿ ਇਹ ਲੋਕ ਵੀ, ਜੋ ਸਤਿਕਾਰ ਦੇ ਪਾਤਰ ਹਨ, ਸਟੇਜਾਂ ਉਪਰ ਮਾਇਆ ਪ੍ਰਤੀ ਗੁਰਬਾਣੀ ਦੀਆਂ ਤੁਕਾਂ ਦੁਆਰਾ ਪ੍ਰਚਾਰ ਤਾਂ ਇਹ ਕਰਦੇ ਹਨ:

**ਵਡੇ ਵਡੇ ਜੋ ਦੀਸਹਿ ਲੋਗ॥**
**ਤਿਨ ਕਉ ਬਿਆਪੈ ਚਿੰਤਾ ਰੋਗ॥**

*(ਗਉੜੀ ਮ : ੫, ਪੰਨਾ-੧੮੮)*

ਇਨ੍ਹਾਂ ਦੀ ਕੀਰਤਨ ਭੇਟਾ ਦੀ ਵੀ ਕੋਈ ਸੀਮਾ ਨਹੀਂ ਕਿਉਂਕਿ ਪ੍ਰਸਿੱਧ ਅਤੇ ਚੰਗੇ ਕੀਰਤਨੀਏ ਦੀ ਭੇਟਾ ਘੱਟੋ-ਘੱਟ 5100/ ਰੁਪਏ ਤੋਂ ਘੱਟ ਨਹੀਂ। ਇਸਤੋਂ ਇਲਾਵਾ ਜੋ ਮਾਇਆ ਕੀਰਤਨ ਭੇਟਾ ਦੇ ਰੂਪ ਵਿਚ ਸੰਗਤਾਂ ਵਲੋਂ ਇਹਨਾਂ ਨੂੰ ਚੜ੍ਹਾਈ ਜਾਂਦੀ ਹੈ ਉਹ ਨਿਸ਼ਚਿਤ ਕੀਤੀ ਮਾਇਆਂ ਨਾਲੋਂ ਵੱਖਰੀ ਹੁੰਦੀ ਹੈ। ਅਰਥਾਤ ਅਜੋਕੇ ਸਮੇਂ ਵਿਚ ਇਕ ਘੰਟੇ ਦੇ ਕੀਰਤਨ ਦਾ ਮੁਲ ਤਕਰੀਬਨ 10000/ ਰੁਪਏ ਤੋਂ ਘੱਟ ਨਹੀਂ ਹੁੰਦਾ। ਹੁਣ ਤਾਂ ਅਰਦਾਸ ਵੇਲੇ ਵੀ ਅਰਦਾਸ ਭੇਟਾ ਅਰਦਾਸੀਏ ਸਿੰਘ ਨੂੰ ਦਿਤੀ ਜਾਂਦੀ ਹੈ, ਇਸਦੀ ਵੀ ਕੋਈ ਸੀਮਾ

ਨਿਸ਼ਚਿਤ ਨਹੀਂ। ਕਲਾਸੀਕਲ ਕੀਰਤਨ ਤਾਂ ਇਕ ਸੁਪਨਾ ਬਣ ਕੇ ਰਹਿ ਗਿਆ ਹੈ। ਹੁਣ ਤਾਂ ਬਸ ਇਹ ਵੇਖਿਆ ਜਾਂਦਾ ਹੈ ਕਿ ਕੀਰਤਨ ਕਿਸ ਰੀਤ ਵਿਚ ਕੀਤਾ ਜਾਵੇ, ਜੋ ਲੋਕਾਂ ਦੇ ਮਨਾਂ ਨੂੰ ਖਿੱਚ ਪਾ ਸਕੇ, ਭਾਵੇਂ ਗੁਰਬਾਣੀ ਦਾ ਕੀਰਤਨ ਕਰਨ ਦੀ ਥਾਂ ਇਸ ਨੂੰ ਕਵਿਤਾ ਰਾਹੀਂ ਹੀ ਕਿਉਂ ਨਾ ਗਾਇਨ ਕੀਤਾ ਜਾਵੇ ਕਿਉਂਕਿ ਅਗਰ ਆਵਾਜ਼ ਅਤੇ ਸਾਜ਼ਾਂ ਦਾ ਸੁਮੇਲ ਹੈ ਅਤੇ ਕਵਿਤਾ ਦੇ ਬੋਲ ਵੀ ਸੁਹਣੇ ਹਨ ਤਾਂ ਕੈਸਿਟ ਕੰਪਨੀਆਂ ਵਾਲੇ ਵੀ ਰਿਕਾਰਡਿੰਗ ਕਰਕੇ ਨਵੀਂ ਕੈਸਿਟ ਕੱਢਣ ਵਿਚ ਢਿੱਲ ਨਹੀਂ ਵਿਖਾਉਂਦੇ। ਉਦਾਹਰਨ ਦੇ ਤੌਰ ਤੇ ਕਈ ਰਾਗੀਆਂ ਦੀਆਂ ਕੈਸਿਟਾਂ ਦਾ ਵੇਰਵਾ ਇਸ ਪ੍ਰਕਾਰ ਹੈ:

**ਨਾਨਕਸਰ ਵੱਲ ਜਾਂਦਿਆ ਰਾਹੀਆ ਵੇ**

ਜਾਂ

**ਕੌਣ ਸੌਂ ਰਿਹਾ ਰੋੜਾਂ ਤੇ**

ਜਾਂ

**ਰੱਬ ਤੋਂ ਤੂੰ ਡਰ ਬੰਦਿਆ**

ਪਰ ਕਿਉਂਕਿ ਅਸੀਂ ਆਪ ਗੁਰਸਿੱਖੀ ਤੋਂ ਸੌ ਕੋਹਾਂ ਦੂਰ ਹਾਂ, ਇਸ ਕਰਕੇ ਸਾਡਾ ਇਹਨਾਂ ਰਾਗੀਆਂ ਤੋਂ ਬਿਨਾਂ ਗੁਜ਼ਾਰਾ ਵੀ ਨਹੀਂ ਆਪ ਤਾਂ ਅਸੀਂ ਪੰਜ ਬਾਣੀਆਂ ਦੇ ਨਿੱਤਨੇਮੀ ਵੀ ਨਹੀਂ ਬਣਦੇ ਨਾ ਹੀ ਕਦੇ ਗੁਰਬਾਣੀ ਨੂੰ ਆਪਣੇ ਹਿਰਦੇ ਵਿਚ ਵਸਾਉਣ ਦੀ ਕੋਸ਼ਿਸ਼ ਕਰਦੇ ਹਾਂ। ਅਸੀਂ ਤਾਂ ਸਿਰਫ ਰੱਬ ਨੂੰ ਖੁਸ਼ ਕਰਨ ਲਈ ਹੀ ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਵੀ ਮਸਾਂ ਹੀ ਕਰਦੇ ਹਾਂ। ਕਹਿਣ ਨੂੰ ਤਾਂ ਅਸੀਂ ਗੁਰੂ ਦੇ ਸਿੱਖ ਹਾਂ ਪਰ ਨਾਮ ਜਪਣ ਲਈ ਸਾਡੇ ਕੋਲ ਸਮਾਂ ਨਹੀਂ ਕਿਉਂਕਿ ਪਾਤਸ਼ਾਹ ਦੇ ਆਪਣੇ ਬਚਨ ਹਨ :

**ਆਖਣਿ ਅਉਖਾ ਸਾਚਾ ਨਾਉ॥**

*(ਪੰਨਾ-੩੪੯)*

ਜਦੋਂ ਕੋਈ ਸਾਨੂੰ ਸਰੀਰਕ ਦੁੱਖ ਭਾਸਦਾ ਹੈ ਤਾਂ ਫਿਰ ਸਾਨੂੰ ਰੱਬ ਯਾਦ ਆਉਂਦਾ ਹੈ, ਫਿਰ ਅਸੀਂ ਆਪਣੇ ਦੁੱਖਾਂ ਦੀ ਨਵਿਰਤੀ ਲਈ ਹਰ ਜਗ੍ਹਾ ਤੇ ਭੱਜਦੇ ਹਾਂ ਕਿ ਕਿਵੇਂ ਨਾ ਕਿਵੇਂ ਸਰੀਰ ਨੂੰ ਅਰਾਮ ਆ ਜਾਵੇ। ਉਸ ਸਮੇਂ ਵੀ ਗੁਰਦੁਆਰਿਆਂ ਵਿਚ ਜਾ ਕੇ ਮੱਥਾ ਤਾਂ ਟੇਕਦੇ ਹਾਂ ਪਰ ਸਾਡਾ ਮਨ ਕਿਤੇ ਹੋਰ ਹੀ ਉਡਾਰੀਆਂ ਮਾਰ ਰਿਹਾ ਹੁੰਦਾ ਹੈ, ਇਸੇ ਲਈ ਕਈ ਵਾਰ ਤਾਂ ਅਸੀਂ ਸਿਆਣਿਆਂ ਅਤੇ ਭੇਖੀ ਪਾਖੰਡੀਆਂ ਦੇ ਡੇਰਿਆਂ ਤੇ ਜਾ ਕੇ ਨਾਲੇ ਤਾਂ ਧੰਨ ਦੀ ਬਰਬਾਦੀ ਕਰਦੇ ਹਾਂ ਨਾਲੇ ਸੱਚੇ ਸਤਿਗੁਰਾਂ ਤੋਂ ਬੇਮੁੱਖ ਹੁੰਦੇ ਹਾਂ, ਇਸੇ ਲਈ ਪਾਤਸ਼ਾਹ ਦਾ ਸਾਡੇ ਭਲੇ ਲਈ ਹੀ ਫੁਰਮਾਨ ਹੈ:

**ਬੇਮੁਖ ਹੋਇ ਰਾਮ ਤੇ ਲੱਗਣ ਜਨਮ ਵਿਯੋਗ॥**

*(ਪੰਨਾ-੧੩੫)*

ਹੁਣ ਸਮੇਂ ਦੇ ਅਨੁਸਾਰ ਸਾਨੂੰ ਕੁਝ ਸਿੱਖਣ ਅਤੇ ਸਮਝਣ ਦੀ ਲੋੜ ਹੈ। ਸਮੇਂ ਦੀ ਲੋੜ ਹੈ ਕਿ ਅਸੀਂ ਸਤਿਗੁਰ ਦੇ ਚਰਨਾਂ ਵਿਚ ਇਹ ਨਿਤਾਪ੍ਰਤੀ ਅਰਦਾਸ ਕਰੀਏ ਕਿ ਸੱਚੇ ਪਾਤਸ਼ਾਹ! ਅਸੀਂ ਕਲਿਯੁਗੀ ਜੀਵ ਹਾਂ ਅਤੇ ਤੁਸੀਂ ਹੀ ਇਸ ਸੜਦੇ ਬਲਦੇ ਸੰਸਾਰ ਤੋਂ ਆਪਣੀ ਮਿਹਰ ਦਾ ਹੱਥ ਰੱਖ ਕੇ ਸਾਨੂੰ ਕਲਿਯੁਗ ਦੇ ਧੱਕੇ ਧੌਲਿਆਂ ਤੋਂ ਬਚਾ ਸਕਦੇ ਹੋ। ਜੇ ਅਸੀਂ ਔਗਣਹਾਰੇ ਹਾਂ ਤਾਂ ਤੁਸੀਂ ਸਾਨੂੰ ਬਖਸ਼ਣਹਾਰ ਹੋ। ਸਾਨੂੰ ਚਾਹੀਦਾ ਹੈ ਕਿ ਅਸੀਂ ਸਤਿਗੁਰਾਂ ਦੇ ਪਾਏ ਹੋਏ ਪੂਰਨਿਆਂ ਤੇ ਚੱਲ ਕੇ ਆਪਣੇ ਆਪ ਨੂੰ ਨੀਵਾਂ ਸਮਝ ਕੇ ਸਤਿਗੁਰਾਂ ਦੇ ਚਰਨਾਂ ਵਿਚ ਇੰਝ ਅਰਦਾਸ ਕਰੀਏ:

ਮੈ ਕੀਤਾ ਨ ਜਾਤਾ ਹਰਾਮਖੋਰੁ॥
ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥

*(ਸਿਰੀ ਰਾਗ ਮ : ੧ ਪੰਨਾ-੨੪)*

ਮੋਹਿ ਨਿਰਗੁਣ ਗੁਣ ਕਿਛੂ ਨ ਜਾਤਾ॥
ਨਾਨਕ ਸਾਧੂ ਦੇਖ ਮਨ ਰਾਤਾ॥

*(ਪੰਨਾ-੫੬੩)*

ਮਾਧੋ ਹਮ ਐਸੇ ਤੂ ਐਸਾ॥
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ॥

*(ਸੋਰਠਿ ਮ : ੫ ਪੰਨਾ - ੬੧੩)*

ਅੱਜ ਸਮੇਂ ਦੀ ਮੰਗ ਹੈ ਕਿ ਅਸੀਂ ਗੁਰਸਿੱਖੀ ਦੇ ਸਿਧਾਂਤਾਂ ਨੂੰ ਆਪਣੇ ਨਿਜੀ ਜੀਵਨ ਵਿਚ ਅਪਣਾ ਕੇ ਉਹਨਾਂ ਗੁਣਾਂ ਦੇ ਧਾਰਨੀ ਬਣੀਏ, ਜਿਨ੍ਹਾਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਦੁਆਰਾ ਇੰਝ ਕੀਤਾ ਹੈ:

ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ।
ਸਬਦ ਸੁਮੰਤ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ।
ਸਾਧ ਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ।
ਚਰਣ ਕਵਲ ਵਿਚਿ ਭਵਰੁ ਹੋਇ ਸੁਖ ਰੈਣਿ ਵਿਹਾਵੈ।
ਗੁਰ ਉਪਦੇਸ ਨ ਵਿਸਰੈ ਬਾਬੀਹਾ ਧਿਆਵੈ।
ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨਾ ਸੁਖਾਵੈ।

*(ਵਾਰ ੨੭, ਪਉੜੀ ੧੪)*

ਸੋ ਅੱਜ ਜਿਥੇ ਗੁਰਸਿੱਖਾਂ ਨੂੰ ਉਪਰੋਕਤ ਗੁਣਾਂ ਦੇ ਧਾਰਨੀ ਹੋਣਾ ਚਾਹੀਦਾ ਹੈ, ਉਥੇ ਸਾਡੀਆਂ ਭੈਣਾਂ ਨੂੰ ਵੀ ਚਾਹੀਦਾ ਹੈ ਕਿ ਉਹ ਵੀ ਸਿੱਖ ਇਤਿਹਾਸ ਨੂੰ ਪੜ੍ਹ ਕੇ ਆਪਣੇ ਜੀਵਨ ਵਿਚ ਅਮਲੀ ਰੂਪ ਵਿਚ ਘਟਾਉਣ ਦੀ ਕੋਸ਼ਿਸ਼ ਕਰਨ ਕਿਉਂਕਿ ਮਨੁੱਖ ਦੇ ਜੀਵਨ ਦਾ ਸਭ

ਕੁਝ ਚੰਗੀ ਇਸਤਰੀ ਤੇ ਹੀ ਨਿਰਭਰ ਕਰਦਾ ਹੈ। ਇਸਤਰੀ ਹੀ ਕੌਮ ਦੀ ਨਿਰਮਾਤਾ ਹੈ ਅਤੇ ਇਸਤਰੀ ਹੀ ਕੌਮ ਨੂੰ ਵਿਗਾੜ ਸਕਦੀ ਹੈ। ਸੋ ਅੱਜ ਸਾਡੀਆਂ ਧੀਆਂ ਭੈਣਾਂ ਦਾ ਫਰਜ਼ ਬਣਦਾ ਹੈ ਕਿ ਆਪਣੇ ਆਪੇ ਨੂੰ ਪਹਿਚਾਣ ਕੇ, ਪੱਛਮੀ ਪ੍ਰਭਾਵ ਨੂੰ ਛੱਡ ਕੇ, ਅੰਮ੍ਰਿਤਧਾਰੀ ਹੋ ਕੇ ਆਪਣੇ ਅਤੀਤ ਨੂੰ ਪਛਾਨਣ ਦੀ ਕੋਸ਼ਿਸ਼ ਕਰਨ ਤਾਂ ਕਿ ਗੁਰੂ ਜੀ ਦੇ ਪਾਏ ਪੂਰਨਿਆਂ ਤੇ ਚਲ ਕੇ ਉਹਨਾਂ ਦਾ ਜੀਵਨ ਵੀ ਸਫਲਾ ਹੋ ਸਕੇ ਅਤੇ ਸਿੱਖ ਕੌਮ ਦਾ ਵੀ ਦੇਸ਼ ਦੇ ਕੋਨੇ-ਕੋਨੇ ਵਿਚ ਨਾਂ ਬੁਲੰਦ ਹੋਵੇ। ਗੁਰਸਿੱਖੀ ਨੂੰ ਦੁਨੀਆਂ ਦੇ ਕੋਨੇ-ਕੋਨੇ ਵਿਚ ਫੈਲਾਉਣ ਲਈ ਸਕੂਲਾਂ ਅਤੇ ਕਾਲਜਾਂ ਦੇ ਮੁਖੀਆਂ, ਪ੍ਰਬੰਧਕਾਂ ਨੂੰ ਮੁੱਖ ਰੋਲ ਅਦਾ ਕਰਨਾ ਚਾਹੀਦਾ ਹੈ। ਕੌਮ ਦੀ ਪਨੀਰੀ ਨੂੰ ਸੰਭਾਲਣ ਲਈ ਸਮੇਂ-ਸਮੇਂ ਤੇ ਉਹਨਾਂ ਨੂੰ ਚੰਗੇ-ਚੰਗੇ ਵਿਦਵਾਨਾਂ, ਧਾਰਮਿਕ ਪੈਰੋਕਾਰਾਂ ਅਤੇ ਗੁਰਸਿੱਖੀ ਦੇ ਰਾਹ ਤੇ ਸਹੀ ਰੂਪ ਵਿਚ ਚੱਲਣ ਵਾਲੇ ਮਰਜੀਵੜੇ ਗੁਰਸਿੱਖਾਂ ਨੂੰ ਬੁਲਾ ਕੇ ਕਥਾ, ਕੀਰਤਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਨੂੰ ਉਜਾਗਰ ਕਰਨ ਲਈ ਬੱਚੇ ਬੱਚੀਆਂ ਨੂੰ ਵੀ ਧਾਰਮਿਕ ਸਿੱਖਿਆ ਦੇ ਕੇ ਉਹਨਾਂ ਨੂੰ ਸਿੱਖ ਧਰਮ ਦੇ ਵਿਰਸੇ ਤੋਂ ਜਾਣੂ ਕਰਵਾਇਆ ਜਾਵੇ। ਸਕੂਲਾਂ ਅਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਵਿਚ ਚੰਗੇ-ਚੰਗੇ ਇਤਿਹਾਸਕਾਰਾਂ, ਲੇਖਕਾਂ ਜਿਵੇਂ ਕਿ ਭਾਈ ਵੀਰ ਸਿੰਘ, ਭਾਈ ਸਾਹਿਬ ਸਿੰਘ, ਭਾਈ ਤੇਜਾ ਸਿੰਘ, ਗਿਆਨੀ ਸੰਤ ਸਿੰਘ ਮਸਕੀਨ ਅਤੇ ਸਾਰੀਆਂ ਟਕਸਾਲਾਂ ਤੋਂ ਧਾਰਮਿਕ ਕਿਤਾਬਾਂ ਮੰਗਵਾ ਕੇ ਲਾਇਬ੍ਰੇਰੀਆਂ ਵਿਚ ਸਾਂਭੀਆਂ ਜਾਣ ਤਾਂ ਕਿ ਗੁਰਸਿੱਖਾਂ ਦੇ ਬੱਚੇ ਬੱਚੀਆਂ ਇਨ੍ਹਾਂ ਨੂੰ ਪੜ੍ਹ ਕੇ ਆਪਣੀ ਆਉਣ ਵਾਲੀ ਜ਼ਿੰਦਗੀ ਨੂੰ ਗੁਰੂ ਸਾਹਿਬਾਂ ਦੇ ਪਾਏ ਪੂਰਨਿਆਂ ਤੇ ਚੱਲ ਸਕਣ ਦੇ ਯੋਗ ਬਣਾਉਣ। ਨਿੱਤਨੇਮ ਦੀਆਂ ਬਾਣੀਆਂ ਦੀਆਂ ਸਟੀਕਾਂ, ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੈਂਚੀਆਂ ਵੀ ਲਾਇਬ੍ਰੇਰੀਆਂ ਦਾ ਸ਼ਿੰਗਾਰ ਬਣ ਸਕਦੀਆਂ ਹਨ।



# ਗੁਰਬਾਣੀ ਵਿਚ ਗੁਰਮੁੱਖ ਦਾ ਸੰਕਲਪ

ਜੁਗੋ ਜੁਗੋ ਅਟੱਲ, ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤ, ਅਕਾਲ ਪੁਰਖ, ਪਾਰਬ੍ਰਹਮ ਪਰਮੇਸ਼ਰ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅਜੋਕੇ ਸਮੇਂ ਵਿਚ ਸੰਸਾਰੀ ਜੀਵਾਂ ਲਈ ਚਾਨਣ ਮੁਨਾਰਾ ਬਣ ਕੇ ਰੌਸ਼ਨੀ ਪ੍ਰਦਾਨ ਕਰਦੀ ਹੈ। ਕੋਈ ਵੀ ਮਨੁੱਖ ਜੋ ਆਪਣੀ ਸੁੱਤੀ ਹੋਈ ਚੇਤਨਾ ਨੂੰ ਜਗਾਉਣ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅਧਿਐਨ ਕਰਦਾ ਹੈ ਅਤੇ ਪੂਰਨ ਗੁਰੂ ਜਾਣ ਕੇ, ਪੂਰਨ ਵਿਸ਼ਵਾਸ਼ ਅਤੇ ਭਰੋਸਾ ਬਣਾ ਕੇ ਆਤਮ ਗਿਆਨ ਦਾ ਅਭਿਲਾਸ਼ੀ ਬਣ ਕੇ ਗੁਰੂ ਜੀ ਦੀ ਸ਼ਰਨ ਆ ਕੇ ਗੁਰਬਾਣੀ ਦਾ ਕੀਰਤਨ ਅਤੇ ਕਥਾ ਨੂੰ ਸੰਗਤ ਦੇ ਰੂਪ ਵਿਚ ਸਰਵਣ ਕਰਦਾ ਹੈ ਉਸਨੂੰ ਹੀ ਗੁਰੂ ਘਰ ਵਿਚ ਗੁਰਮੁਖ ਕਿਹਾ ਜਾ ਸਕਦਾ ਹੈ। ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਗਉੜੀ ਕੀ ਵਾਰ ਵਿਚ ਗੁਰਮੁਖ ਦੇ ਜੀਵਨ ਨੂੰ ਬਹੁਤ ਹੀ ਸੁੰਦਰ ਸ਼ਬਦਾਂ ਵਿਚ ਬਿਆਨ ਕਰਦੇ ਹਨ। ਗੁਰੂ ਜੀ ਦੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਬਚਨ ਹਨ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

*(ਪੰਨਾ-੩੦੫-੦੬)*

ਭਾਈ ਗੁਰਦਾਸ ਜੀ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਦਾ ਖਿਤਾਬ ਬਖ਼ਸ਼ਿਆ ਹੈ ਅਤੇ ਗੁਰੂ ਘਰ ਵਿਚ ਜਿਨ੍ਹਾਂ ਨੂੰ ਵੇਦ ਵਿਆਸ ਦਾ ਰੁਤਬਾ ਹਾਸਲ ਹੈ, ਉਹ ਵੀ ਆਪਣੀਆਂ ਰਚਨਾਵਾਂ ਰਾਹੀਂ ਗੁਰਸਿੱਖ ਦੇ ਜੀਵਨ

ਨੂੰ ਬਹੁਤ ਹੀ ਸੁਚੱਜੇ ਢੰਗ ਨਾਲ ਦਰਸਾਉਣਾ ਕਰਦੇ ਹਨ। ਇਕ ਸੱਚੇ ਅਤੇ ਸੁੱਚੇ ਗੁਰਸਿੱਖ ਨੂੰ ਆਪਣਾ ਜੀਵਨ ਕਿਸ ਤਰ੍ਹਾਂ ਜਿਉਣਾ ਚਾਹੀਦਾ ਹੈ ਅਤੇ ਉਸਦਾ ਕੀ ਨਿੱਤਨੇਮ ਹੋਣਾ ਚਾਹੀਦਾ ਹੈ ਇਸ ਗੱਲ ਦੀ ਪੁਸ਼ਟੀ ਭਾਈ ਸਾਹਿਬ ਨੇ ਆਪਣੀ ਕਲਮ ਦੁਆਰਾ ਇਸ ਤਰ੍ਹਾਂ ਕੀਤੀ ਹੈ :

**ਗੁਰਸਿਖ ਭਲਕੇ ਉਠਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।**
**ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।**
**ਸਾਧ ਸੰਗਤ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।**
**ਸੰਕਾ ਮਨਹੁੰ ਮਿਟਾਇ ਕੈ ਗੁਰੁਸਿੱਖਾਂ ਦੀ ਸੇਵਿ ਕਰੰਦਾ।**
**ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ।**
**ਗੁਰਸਿੱਖਾਂ ਨੋ ਦੇਇ ਕਰਿ ਪਿੱਛੋਂ ਬਚਿਆ ਆਪੁ ਖਵੰਦਾ।**
**ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁਸੰਦਾ।**
**ਗੁਰਮੁਖ ਗਾਡੀ ਰਾਹੁ ਚਲੰਦਾ।** *(ਵਾਰ ੪੦ ਪਉੜੀ ੧੧)*

ਸਤਿਗੁਰਾਂ ਦੇ ਬਚਨ ਉਚਾਰਨੇ ਤੇ ਫੇਰ ਧਰਮਸਾਲ ਦੀ ਸੁਰਤ ਕਰਨੀ ਭਾਵੇਂ ਵੇਖਣ ਨੂੰ ਇਹ ਸਾਧਾਰਨ ਕਿਰਿਆਵਾਂ ਪ੍ਰਤੀਤ ਹੁੰਦੀਆਂ ਹਨ, ਪਰ ਜਿਨ੍ਹਾਂ ਦੇ ਜੀਵਨ ਵਿਚ ਅਮਲੀ ਤੌਰ ਤੇ ਪ੍ਰਤੱਖ ਰੂਪ ਵਿਚ ਇਹਨਾਂ ਕਿਰਿਆਵਾਂ ਦੀ ਸਾਧਨਾ ਹੁੰਦੀ ਹੈ, ਉਹੀ ਸਮਝ ਸਕਦੇ ਹਨ ਕਿ ਗੁਰਸਿੱਖੀ ਦਾ ਸਹੀ ਅਰਥਾਂ ਵਿਚ ਧਾਰਨੀ ਹੋਣਾ, ਅਲੂਣੀ ਸਿੱਲ ਚੱਟਣ ਦੇ ਬਰਾਬਰ ਹੈ। ਇਸ ਕਲਜੁਗ ਦੇ ਭਿਆਨਕ ਸਮੇਂ ਵਿਚ, ਜਦੋਂ ਕਿ ਅੱਜ ਦਾ ਇਨਸਾਨ ਕੇਵਲ ਪਦਾਰਥਵਾਦੀ ਬਣ ਕੇ ਰਹਿ ਗਿਆ ਹੈ, ਅੰਮ੍ਰਿਤ ਵੇਲੇ ਜਾਗਣਾ ਅਤੇ ਫਿਰ ਪ੍ਰਭੂ ਦੀ ਮਿੱਠੀ ਯਾਦ ਵਿਚ ਜੁੜਕੇ ਅੰਤਰ ਆਤਮੇ ਦੀ ਇਕਾਗਰਤਾ ਸਹਿਤ ਆਪਣੀਆਂ ਮਨੋਬਿਰਤੀਆਂ ਨੂੰ ਸੰਕੋਚ ਕੇ ਕੇਵਲ ਉਸ ਪਰਮਾਤਮਾ ਦੇ ਨਾਮ ਦਾ ਹੀ ਸਿਮਰਨ ਕਰਨਾ ਜਿਉਂਦੇ ਹੋਣ ਦੀ ਨਿਸ਼ਾਨੀ ਹੈ। ਜੋ ਗੁਰਮੁਖ ਪਿਆਰੇ ਅੰਮ੍ਰਿਤ ਵੇਲੇ ਉਠ ਕੇ, ਕੇਸੀ ਇਸ਼ਨਾਨ ਕਰਕੇ ਉਸ ਪਰਮਾਤਮਾ ਦੇ 'ਵਾਹਿਗੁਰੂ' ਸ਼ਬਦ ਦਾ ਅਜਪਾ ਜਾਪ ਕਰਦੇ ਹਨ, ਉਹਨਾਂ ਦੀ ਕੇਵਲ ਇਕੋ ਹੀ ਅਰਦਾਸ ਹੁੰਦੀ ਹੈ :

**ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥**
**ਗੁਣ ਗਾਵਾ ਦਿਨੁ ਰਾਤਿ, ਨਾਨਕ ਚਾਉ ਏਹੁ॥** *(ਪੰਨਾ-੭੬੨)*

ਅਜਿਹੇ ਗੁਰਮੁਖ ਪਿਆਰਿਆਂ ਨੂੰ ਹੀ ਬਾਣੀ ਵਿਚ ਸੰਤ, ਬ੍ਰਹਮ ਗਿਆਨੀ ਭਗਤ ਅਤੇ ਸਚਿਆਰੇ ਗੁਰਸਿੱਖਾਂ ਦਾ ਖਿਤਾਬ ਮਿਲਿਆ ਹੈ। ਆਸਾ ਰਾਗ ਵਿਚ ਗੁਰੂ ਜੀ ਨੇ ਇਹਨਾਂ ਦੀ ਅਵਸਥਾ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :

**ਭਿੰਨੀ ਰੈਨੜੀਏ ਚਾਮਕਨਿ ਤਾਰੇ॥**
**ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥**
**ਰਾਮ ਪਿਆਰੇ ਸਦਾ ਜਾਗਹਿ**

ਨਾਮੁ ਸਿਮਰਹਿ ਅਨਦਿਨੋ॥
ਚਰਣ ਕਮਲ ਧਿਆਨੁ ਹਿਰਦੇ
ਪ੍ਰਭ ਬਿਸਰ ਨਾਹੀ ਇਕੁ ਖਿਨੋ॥ *(ਆਸਾ ਮ: ੫, ਪੰਨਾ-੪੫੯)*

ਗੁਰੂ ਘਰ ਵਿਚ ਜਿਥੇ ਸਿਮਰਨ ਦੀ ਮਹਾਨਤਾ ਹੈ, ਉਥੇ ਸੇਵਾ ਨੂੰ ਵੀ ਉਚ ਅਸਥਾਨ ਪ੍ਰਾਪਤ ਹੈ। ਜਿਸ ਤਰ੍ਹਾਂ ਆਕਾਸ਼ ਵਿਚ ਪੰਛੀ ਦੋ ਖੰਭਾਂ ਦੁਆਰਾ ਉੱਡਦਾ ਹੈ, ਇਸੇ ਤਰ੍ਹਾਂ ਜਿੱਥੇ ਗੁਰਸਿਖ ਲਈ ਸਿਮਰਨ ਜ਼ਰੂਰੀ ਹੈ ਉੱਥੇ ਨਿਮਰਤਾ ਸਹਿਤ ਸੇਵਾ ਕਰਨੀ ਵੀ ਬਹੁਤ ਜ਼ਰੂਰੀ ਹੈ। ਸੇਵਾ ਕਰਨ ਨਾਲ ਜੀਵ ਦਾ ਮਨ ਨੀਵਾਂ ਅਤੇ ਮੱਤ ਉੱਚੀ ਹੁੰਦੀ ਹੈ। ਸੇਵਾ ਕਰਨ ਦੇ ਵੀ ਕਈ ਢੰਗ ਹਨ, ਜਿਵੇਂ ਸੇਵਾ ਤਨ ਕਰਕੇ, ਮਨ ਕਰਕੇ ਅਤੇ ਧਨ ਕਰਕੇ ਵੀ ਕੀਤੀ ਜਾ ਸਕਦੀ ਹੈ। ਇਸ ਗੱਲ ਦੀ ਵੀ ਸੋਝੀ ਸਾਨੂੰ ਬਾਣੀ ਤੋਂ ਹੀ ਪ੍ਰਾਪਤ ਹੁੰਦੀ ਹੈ, ਜਿਵੇਂ ਗੁਰੂ ਅਰਜਨ ਦੇਵ ਜੀ ਦੇ ਆਸਾ ਰਾਗ ਵਿਚ ਬਚਨ ਹਨ:

ਅਨਿਕ ਭਾਂਤਿ ਕਰਿ ਸੇਵਾ ਕਰੀਐ॥
ਜੀਉ ਪ੍ਰਾਨ ਧਨੁ ਆਗੈ ਧਰੀਐ॥ *(ਆਸਾ ਮ: ੫, ਪੰਨਾ-੩੯੧)*

ਗੁਰਸਿੱਖ ਲਈ ਸੇਵਾ ਕਰਦੇ ਸਮੇਂ ਹਉਮੈ ਦਾ ਤਿਆਗ ਅਤੇ ਸਹਿਜ ਦੀ ਅਵਸਥਾ ਬਹੁਤ ਜ਼ਰੂਰੀ ਹੈ। ਸੇਵਾ ਕਰਨ ਸਮੇਂ ਗੁਰਸਿੱਖ ਨੂੰ ਗੁਰੂ ਦਾ ਚਾਕਰ ਬਣਨਾ ਪੈਂਦਾ ਹੈ। ਗੁਰੂ ਪਾਤਸ਼ਾਹ ਦਾ ਕਹਿਣਾ ਹੈ :

ਸੇਵਾ ਕਰੇ ਸੁ ਚਾਕਰੁ ਹੋਇ॥

*(ਸੂਹੀ ਮ: ੧, ਪੰਨਾ ੭੨੮)*

ਜੇਕਰ ਮਨ ਕਰਕੇ ਸੇਵਾ ਕੀਤੀ ਜਾਵੇ ਤਾਂ ਇਸ ਨੂੰ ਗੁਰੂ ਘਰ ਵਿਚ ਸਭ ਤੋਂ ਸਫ਼ਲ ਮੰਨਿਆ ਗਿਆ ਹੈ। ਅਜਿਹੀ ਸੇਵਾ ਭਾਈ ਲਹਿਣੇ ਦੇ ਰੂਪ ਵਿਚ ਦੂਸਰੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਨੇ ਅਤੇ ਫਿਰ ਅਮਰੂ ਨਿਥਾਵੇ ਦੇ ਰੂਪ ਵਿਚ ਤੀਸਰੇ ਸਤਿਗੁਰੂ ਅਮਰਦਾਸ ਜੀ ਨੇ ਆਪਣਾ ਆਪਾ ਵਾਰ ਕੇ ਗੁਰੂ ਪ੍ਰਤੀ ਆਪਣਾ ਮਨ ਅਤੇ ਤਨ ਵਾਰ ਕੇ ਕੀਤੀ।

ਸੋਰਠਿ ਰਾਗ ਵਿਚ ਗੁਰੂ ਅਮਰਦਾਸ ਜੀ ਇਸ ਭਾਵ ਨੂੰ ਇਸ ਤਰ੍ਹਾਂ ਉਜਾਗਰ ਕਰਦੇ ਹਨ ਹਨ:

ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥
ਮਨ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥
ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥
*(ਸਲੋਕ ਮ: ੩, ਰਾਗੁ ਸੋਰਠ ਵਾਰ ਮਹਲੇ ੪ ਕੀ, ਪੰਨਾ-੬੪੪)*

ਗੁਰਮੁਖ ਦਾ ਫਰਜ਼ ਹੈ ਸਤਸੰਗੀਆਂ ਦੇ ਬੈਠਣ ਵਾਸਤੇ ਜਗ੍ਹਾ ਬਣਾਉਣੀ, ਤਪੜ ਝਾੜਨੇ, ਗੁਰਸਿੱਖਾਂ ਨੂੰ ਲੰਗਰ ਛਕਾਉਣਾ, ਪਿਆਸਿਆਂ ਦੀ ਪਿਆਸ ਦੂਰ ਕਰਨ ਲਈ ਪਾਣੀ ਦਾ ਪ੍ਰਬੰਧ ਕਰਨਾ, ਘਰੋਂ ਲੰਗਰ ਤਿਆਰ ਕਰਕੇ ਲੋੜਵੰਦਾਂ ਨੂੰ ਛਕਾਉਣਾ। ਭਾਈ ਗੁਰਦਾਸ ਜੀ ਅਜਿਹੀ ਸੇਵਾ ਦਾ ਜ਼ਿਕਰ ਇੰਝ ਕਰਦੇ ਹਨ :

**ਮੁਰਦਾ ਹੋਇ ਮੁਰੀਦੁ ਸੋ ਗੁਰ ਗੋਰਿ ਸਮਾਵੈ।**
**ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪ ਗਵਾਵੈ।**
**ਤਨੁ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ।**
**ਲਤਾਂ ਹੇਠਿ ਲਤਾੜੀਐ ਗੁਰ ਸਬਦ ਕਮਾਵੈ।**

*(ਵਾਰ ਨੌਵੀਂ ਪਉੜੀ ੨੨)*

ਗੁਰਮੁਖਤਾਈ ਦੀ ਮੰਜ਼ਿਲ ਨੂੰ ਛੂਹਣ ਲਈ ਜਿਉਂਦੇ ਜੀਅ ਮਰਨਾ ਪੈਂਦਾ ਹੈ। ਆਪਣਾ ਆਪਾ ਗੁਰੂ ਤੋਂ ਕੁਰਬਾਨ ਕਰਕੇ ਹੀ ਮੰਜ਼ਲੇ-ਮਕਸੂਦ ਦੀ ਪ੍ਰਾਪਤੀ ਹੁੰਦੀ ਹੈ। ਮਰਜੀਵੜੇ ਗੁਰਸਿੱਖ ਕਦੇ ਵੀ ਮੌਤ ਤੋਂ ਨਹੀਂ ਡਰਦੇ, ਸਗੋਂ ਉਹ ਤਾਂ ਪਰਮਾਤਮਾ ਦਾ ਨਾਮ ਸੁਆਸ-ਸੁਆਸ ਜਪਣ ਕਰਕੇ ਏਨੇ ਦ੍ਰਿੜ੍ਹ ਹੋ ਜਾਂਦੇ ਹਨ ਕਿ ਉਹਨਾਂ ਦੀ ਸੁਰਤੀ ਹਮੇਸ਼ਾ ਉਸ ਪਰਮਾਤਮਾ ਦੇ ਚਰਨਾਂ ਨਾਲ ਜੁੜੀ ਰਹਿੰਦੀ ਹੈ। ਭਗਤ ਕਬੀਰ ਜੀ ਗੁਰਮੁਖ ਦੀ ਅਜਿਹੀ ਅਵਸਥਾ ਨੂੰ ਇੰਝ ਪ੍ਰਗਟ ਕਰਦੇ ਹਨ :

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥**

*(ਪੰਨਾ-੧੩੬੫)*

ਇਤਿਹਾਸ ਦੇ ਪੰਨੇ ਪਰਤਣ ਤੇ ਸਾਨੂੰ ਪਤਾ ਚਲਦਾ ਹੈ ਕਿ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਦੇ ਲਾਡਲੇ ਸਿੰਘਾਂ, ਜਿਵੇਂ ਕਿ ਭਾਈ ਮਤੀ ਦਾਸ, ਭਾਈ ਦਿਆਲਾ ਜੀ, ਭਾਈ ਸਤੀ ਦਾਸ, ਭਾਈ ਮਨੀ ਸਿੰਘ ਜੀ, ਬਾਬਾ ਬੰਦਾ ਸਿੰਘ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦੇ, ਜਿਨ੍ਹਾਂ ਨੇ ਚਮਕੌਰ ਦੀ ਗੜ੍ਹੀ ਵਿਚ ਸ਼ਹੀਦੀਆਂ ਪਾ ਕੇ ਅਤੇ ਸਰਹੰਦ ਦੀਆਂ ਨੀਹਾਂ ਵਿਚ ਆਪਣੇ ਆਪ ਨੂੰ ਚਿਣਵਾ ਕੇ ਮੌਤ ਨੂੰ ਖਿੜੇ ਮੱਥੇ ਸੀਨੇ ਨਾਲ ਲਾਇਆ। ਅਸੀਂ ਅੱਜ ਵੀ ਅਰਦਾਸ ਕਰਨ ਸਮੇਂ ਉਹਨਾਂ ਨੂੰ ਹਰ ਰੋਜ਼ ਕੌਮ ਦੇ ਸ਼ਹੀਦ ਜਾਣ ਕੇ ਯਾਦ ਕਰਦੇ ਹਾਂ "*ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਵਾਏ, ਆਰਿਆਂ ਨਾਲ ਤਨ ਚਰਵਾਏ, ਚਰਖੜੀਆਂ ਤੇ ਚੜ੍ਹੇ ਪਰ ਸਿਦਕ ਨਹੀ ਹਾਰਿਆ, ਜਿਨ੍ਹਾਂ ਮਾਤਾਵਾਂ ਨੇ ਸਵਾ ਸਵਾ ਮਣ ਪੀਸਣੇ ਪੀਸੇ, ਆਪਣੇ ਬੱਚਿਆਂ ਦੇ ਟੋਟੇ ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪੁਆਏ ਪਰ ਭਾਣੇ ਨੂੰ ਮਿਠਾ ਕਰਕੇ ਮੰਨਿਆ*"।

ਸਿੱਖ ਇਤਿਹਾਸ ਵਿਚ ਇਹਨਾਂ ਦਾ ਨਾਂ ਹਮੇਸ਼ਾ ਧਰੂ ਤਾਰੇ ਵਾਂਗ ਜੁਗਾਂ ਤੀਕ ਅਮਰ ਰਹੇਗਾ।

ਅਜਿਹੇ ਮਰਜੀਵੜੇ ਗੁਰਸਿੱਖਾਂ ਦੀ ਸ਼ਹਾਦਤ ਦੇ ਸੰਬੰਧ ਵਿਚ ਭਗਤ ਕਬੀਰ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਮਿੱਠੇ ਬਚਨ ਹਨ :

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤਿ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥** *(ਪੰਨਾ-੧੧੦੫)*

**ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰ ਧਰਿ ਤਲੀ ਗਲੀ ਮੇਰੀ ਆਉ**
**ਇਤਿ ਮਾਰਗ ਪੈਰ ਧਰੀਜੈ ਸਿਰੁ ਦੀਜੈ ਕਾਣ ਨ ਕੀਜੈ॥**
*(ਪੰਨਾ-੧੪੧੨)*

**ਕਬੀਰ ਮਰਤਾ ਮਰਤਾ ਜਗੁ ਮੂਆ ਮਰ ਭੀ ਨ ਜਾਨਿਆ ਕੋਇ॥**
**ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥**
*(ਸਲੋਕ ਭਗਤ ਕਬੀਰ ਜੀ ਪੰਨਾ-੧੩੬੫)*

ਗੁਰਮਤਿ ਵਿਚ ਪੂਰਨ ਗੁਰਸਿੱਖ ਉਹ ਹੈ, ਜੋ ਪੰਜ ਪਿਆਰਿਆਂ ਤੋਂ ਖੰਡੇ ਬਾਟੇ ਦਾ ਅੰਮ੍ਰਿਤ ਛੱਕ ਕੇ, ਉਹਨਾਂ ਵਲੋਂ ਗੁਰਸਿੱਖੀ ਦੇ ਦਰਸਾਏ ਗਏ ਨਿਯਮਾਂ ਦੀ ਪਾਲਣਾ ਕਰਦਾ ਹੈ, ਅਰਥਾਤ ਪੰਜ ਬਾਣੀਆਂ ਦਾ ਨਿੱਤਨੇਮੀ ਹੋਣਾ, ਪੰਜ ਕਕਾਰਾਂ ਦਾ ਧਾਰਨੀ ਹੋਣਾ, ਕਿਰਤ ਕਰਨੀ, ਨਸ਼ਿਆਂ ਦਾ ਤਿਆਗ ਕਰਨਾ, ਆਪਣੀ ਕਮਾਈ ਵਿਚੋਂ ਗੁਰੂ ਘਰ ਪ੍ਰਤੀ ਦਸਵੰਧ ਕੱਢਣਾ, ਗਰੀਬ ਦਾ ਮੂੰਹ ਗੁਰੂ ਕੀ ਗੋਲਕ ਜਾਨਣਾ, ਅੰਮ੍ਰਿਤ ਵੇਲੇ ਪੰਜ ਬਾਣੀਆਂ ਦਾ ਪਾਠ, ਸ਼ਾਮ ਨੂੰ ਰਹਿਰਾਸ ਅਤੇ ਕੀਰਤਨ ਸੋਹਿਲੇ ਦਾ ਨਿੱਤਨੇਮੀ ਹੋਣਾ, ਹਮੇਸ਼ਾ ਗੁਰੂ ਦੇ ਹੁਕਮ ਵਿਚ ਰਹਿਣਾ, ਹੁਕਮ ਕਰਨ ਦਾ ਨਹੀਂ ਸਗੋਂ ਮੰਨਣ ਦਾ ਸੁਭਾਅ ਧਾਰਨ ਕਰਨਾ, ਬ੍ਰਹਮ ਵਿੱਦਿਆ ਨੂੰ ਪ੍ਰਾਪਤ ਕਰਨਾ, ਹਿਰਦੇ ਵਿਚ ਹਮੇਸ਼ਾ ਨਿਮਰਤਾ ਅਤੇ ਗਰੀਬੀ ਨੂੰ ਧਾਰਨ ਕਰਨਾ, ਹਰ ਰੋਜ਼ ਗੁਰਦੁਆਰੇ ਜਾ ਕੇ ਸਤਿਸੰਗਤ ਦੇ ਰੂਪ ਵਿਚ ਬਾਣੀ ਨੂੰ ਕੰਨਾਂ ਰਾਹੀਂ ਸਰਵਣ ਕਰਨਾ, ਨੇਤਰਾਂ ਦੁਆਰਾ ਗੁਰੂ ਜੀ ਦੇ ਦਰਸ਼ਨ ਕਰਨੇ ਅਤੇ ਰਸਨਾ ਦੁਆਰਾ ਨਾਮ ਨੂੰ ਹਿਰਦੇ ਵਿਚ ਵਸਾ ਕੇ ਉਸਦਾ ਸੁਆਸ-ਸੁਆਸ ਸਿਮਰਨ ਕਰਨਾ, ਗੁਰਸਿੱਖੀ ਦੇ ਸੁਨਹਿਰੀ ਅਸੂਲ ਹਨ, ਜਿਨ੍ਹਾਂ ਦੀ ਪਾਲਣਾ ਕਰਨੀ ਗੁਰਸਿੱਖ ਲਈ ਬਹੁਤ ਜ਼ਰੂਰੀ ਹੈ। ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ :

**ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ।**
**ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ।** *(ਸਰਬ ਲੋਹ ਗ੍ਰੰਥ)*

ਗੁਰੂ ਗੋਬਿੰਦ ਸਿੰਘ ਜੀ ਨੇ ਜੋ ਗੁਰਸਿੱਖਾਂ ਲਈ ਰਹਿਤ ਵਿਚ ਰਹਿਣ ਦਾ ਉਪਦੇਸ਼ ਕੀਤਾ ਹੈ। ਗੁਰਸਿੱਖਾਂ ਦਾ ਫਰਜ਼ ਹੈ ਕਿ ਜਿਸ ਕਲਗੀਧਰ ਪਾਤਸ਼ਾਹ ਨੇ ਸਾਡੀ ਖਾਤਰ ਆਪਣਾ ਸਰਬੰਸ ਵਾਰ ਕੇ ਧਰਮ ਦੀ ਰੱਖਿਆ ਕੀਤੀ, ਅਸੀਂ ਉਹਨਾਂ ਦੇ ਸਪੁੱਤਰ ਬਣ ਕੇ ਉਹਨਾਂ ਦੀ ਇਸ ਕਾਮਨਾ ਦੀ ਪੂਰਤੀ ਕਰੀਏ।

ਸੁਖੀ ਵਸੈ ਮੋਰੋ ਪਰਿਵਾਰਾ॥
ਸੇਵਕ ਸਿਖ ਸਭੈ ਕਰਤਾਰਾ॥ *(ਚੌਪਈ ਸਾਹਿਬ)*

ਗੁਰਸਿੱਖੀ ਨੂੰ ਗ੍ਰਹਿਣ ਕਰਨ ਲਈ ਕਦੇ ਵੀ ਗੁਰਸਿੱਖ ਨੂੰ ਰੋਮਾਂ ਦੀ ਬੇਅਦਬੀ ਨਹੀਂ ਕਰਨੀ ਚਾਹੀਦੀ। ਗੁਰੂ ਦੀ ਦਾਤ ਦਾੜ੍ਹੀ ਨੂੰ ਕਦੇ ਰੰਗਣਾ ਨਹੀਂ ਚਾਹੀਦਾ। ਸਿੱਖ ਰਹਿਤ ਮਰਿਯਾਦਾ ਨੂੰ ਸਮਝ ਕੇ ਜੀਵਨ ਨੂੰ ਗੁਜ਼ਾਰਨਾ ਚਾਹੀਦਾ ਹੈ। ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਗੁਰਸਿੱਖ ਦੀ ਰਹਿਣੀ ਪ੍ਰਥਾਇ ਬਚਨ ਹਨ:

**ਰਹਿਣੀ ਰਹੇ ਸੋਈ ਸਿਖ ਮੇਰਾ। ਵਹੁ ਸਾਹਿਬ ਮੈਂ ਉਸਕਾ ਚੇਰਾ।**
**ਰਹਿਤ ਬਿਨਾ ਨਹਿ ਸਿੰਘ ਕਹਾਵੈ। ਰਹਿਤ ਬਿਨਾ ਦਰ ਚੋਟਾ ਖਾਵੈ।**
*(ਰਹਿਤਨਾਮਾ ਭਾਈ ਦੇਸਾ ਸਿੰਘ)*

**ਜਬ ਲਗ ਖਾਲਸਾ ਰਹੇ ਨਿਆਰਾ।**
**ਤਬ ਲਗ ਤੇਜ ਦੀਓ ਮੈਂ ਸਾਰਾ।**
**ਜਬ ਇਹ ਗਹੈ ਬਿਪਰਨ ਕੀ ਰੀਤ।**
**ਮੈ ਨਾ ਕਰੋਂ ਇਨਕੀ ਪ੍ਰਤੀਤ।** *(ਬਚਿੱਤਰ ਨਾਟਕ)*

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਰਾਹੀਂ ਕਥਨ ਕੀਤਾ ਹੈ ਕਿ ਮੈਂ ਉਹਨਾਂ ਗੁਰਮੁਖਾਂ ਤੋਂ ਕੁਰਬਾਨ ਜਾਂਦਾ ਹਾਂ ਜਿਹੜੇ ਗ੍ਰਹਿਸਤ ਧਰਮ ਦੀ ਪਾਲਣਾ ਕਰਦੇ ਹੋਏ, ਧਰਮ ਦੀ ਕਿਰਤ ਕਰਦੇ ਹਨ ਅਤੇ ਪਰਾਏ ਧਨ ਨੂੰ ਵਿਹੁ ਸਮਝ ਕੇ ਸਹਿਜ ਵਿਚ ਆਪਣਾ ਜੀਵਨ ਗੁਜ਼ਾਰਦੇ ਹਨ। ਭਾਈ ਸਾਹਿਬ ਅਜਿਹੇ ਗੁਰਸਿੱਖਾਂ ਦੇ ਜੀਵਨ ਨੂੰ ਇਸ ਤਰ੍ਹਾਂ ਪ੍ਰਗਟ ਕਰਦੇ ਹਨ :

**ਗੁਰ ਸਿਖੀ ਗੁਰ ਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।**
**ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ।**
**ਸਤਿਗੁਰ ਦਰਸਨੁ ਦੇਖਣਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ।**
**ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।**
**ਪੈਰੀ ਪੈ ਪਾ ਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ।**
**ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।**
**ਜੀਵਣਿ ਮੁਕਤਿ ਸਚਾਵਾ ਚੋਲਾ॥੨੭॥**

*(ਭਾਈ ਗੁਰਦਾਸ ਵਾਰ ੪ ਪਉੜੀ ੨੭)*

ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਗੁਰਸਿੱਖ ਦੇ ਜੀਵਨ ਨੂੰ ਵਿਸਥਾਰ ਸਹਿਤ ਵਰਣਨ ਕੀਤਾ ਹੈ। ਜੋ ਗੁਰਸਿੱਖ ਭਾਈ ਘਨ੍ਹਈਏ, ਸੰਮਨ ਤੇ ਮੂਸਨ, ਭਾਈ ਪਾਰੋ ਜੀ ਅਤੇ ਭਾਈ ਮੰਝ ਵਾਂਗ ਆਪਣਾ ਆਪਾ ਗੁਰੂ ਤੋਂ ਕੁਰਬਾਨ ਕਰਕੇ ਮਨ ਆਪਣੇ ਸਤਿਗੁਰੂ ਦੇ ਚਰਨਾਂ ਵਿੱਚ ਵੇਚ ਦਿੰਦਾ ਹੈ ਤਾਂ ਉਸਦੇ ਕਾਰਜ ਸੁਤੇ ਸਿਧ ਰਾਸ ਆ ਜਾਂਦੇ ਹਨ। ਗੁਰੂ ਜੀ ਦੇ ਬਚਨ ਹਨ :

ਗੁਰ ਕੈ ਗ੍ਰਿਹਿ ਸੇਵਕ ਜੋ ਰਹੈ॥
ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥
ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪਨੀ ਕ੍ਰਿਪਾ ਜਿਸੁ ਆਪ ਕਰੇਇ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥ *(ਪੰਨਾ-੨੮੬)*

ਗੁਰੂ ਅਰਮਦਾਸ ਜੀ ਦੇ ਵੀ ਇਸ ਪ੍ਰਥਾਇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਬਚਨ ਇਸ ਪ੍ਰਕਾਰ ਹਨ :

ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥
ਗੁਰਸਿੱਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥
*(ਸਲੋਕ ਮ: ੪, ਪੰਨਾ-੧੪੨੪)*

ਜਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਭਾਵੇਂ ਵੱਖੋ-ਵੱਖ ਜ਼ਾਤਾਂ ਅਤੇ ਮਜ਼੍ਹਬਾਂ ਦੇ ਸਨ, ਪਰ ਇਹਨਾਂ ਨੇ ਸੱਚੀ ਪ੍ਰੀਤ ਕਰਕੇ, ਆਪਣਾ ਆਪਾ ਵਾਰ ਕੇ, ਅੰਤਰ ਆਤਮੇ ਗੁਰੂ ਦੇ ਨਾਮ ਦੀ ਅਰਾਧਨਾ ਕਰਕੇ, ਹਿਰਦੇ ਵਿਚ ਗਰੀਬੀ ਧਾਰਨ ਕਰਕੇ, ਗੁਰੂ ਘਰ ਦੇ ਚਾਕਰ ਬਣ ਕੇ, ਆਪਣੇ ਮੂਲ ਨੂੰ ਪਛਾਣ ਕੇ ਮਨ ਦੇ ਫੁਰਨਿਆਂ ਨੂੰ ਮਾਰ ਕੇ, ਜਗਤ ਦੇ ਭੋਗਾਂ ਦਾ ਤਿਆਗ ਕਰਕੇ, ਅਤੇ ਕੇਵਲ ਵਾਹਿਗੁਰੂ ਦੇ ਸਿਮਰਨ ਨੂੰ ਇਕਾਗਰਤਾ ਨਾਲ ਸੁਆਸ-ਸੁਆਸ ਜਪਣ ਕਰਕੇ ਗੁਰੂ ਘਰ ਤੋਂ ਬਖਸ਼ਿਸ਼ਾਂ ਅਤੇ ਖੁਸ਼ੀਆਂ ਪ੍ਰਾਪਤ ਕੀਤੀਆਂ। ਸਿੱਧ ਗੋਸ਼ਟਿ ਵਿਚ ਗੁਰੂ ਨਾਨਕ ਦੇਵ ਜੀ ਨੇ ਗੁਰਮੁਖ ਦੇ ਗੁਣਾਂ ਦੀ ਵਿਆਖਿਆ ਕਰਦੇ ਹੋਏ ਬਾਣੀ ਰਾਹੀਂ ਆਪਣੇ ਮੁਖਾਰਬਿੰਦ ਤੋਂ ਬਚਨ ਕੀਤੇ ਹਨ:

ਗੁਰਮੁਖਿ ਨਾਮੁ ਦਾਨੁ ਇਸਨਾਨੁ॥
*(ਪੰਨਾ-੯੪੨)*

ਭਾਈ ਗੁਰਦਾਸ ਜੀ ਨੇ ਗੁਰਮੁਖਾਂ ਦੇ ਜੀਵਨ ਅਤੇ ਗੁਣਾਂ ਨੂੰ ਆਪਣੀ ਕਲਮ ਦੁਆਰਾ ਬਹੁਤ ਹੀ ਸੁੰਦਰ ਸ਼ਬਦਾਂ ਵਿਚ ਵਰਣਨ ਕੀਤਾ ਹੈ, ਜਿਵੇਂ ਭਾਈ ਸਾਹਿਬ ਦਾ ਕਥਨ ਹੈ :

ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦ ਭਰਮ ਭਉ ਖੋਵਣਾ।
ਗੋਲਾ ਮੁਲ ਖਰੀਦ ਕਾਰੇ ਜੋਵਣਾ। ਨਾ ਤਿਸ ਭੁਖ ਨ ਨੀਦ ਨ ਖਾਣਾ ਸੋਵਣਾ।
*(ਵਾਰ ੩, ਪਉੜੀ ੧੮)*



# ਅਰਦਾਸ ਦਾ ਸੰਕਲਪ

ਸਿੱਖ ਧਰਮ ਵਿਚ ਅਰਦਾਸ ਦਾ ਮਹੱਤਵਪੂਰਨ ਸਥਾਨ ਹੈ। ਜ਼ਿੰਦਗੀ ਦੇ ਹਰ ਦੁੱਖ ਅਤੇ ਸੁੱਖ ਦੇ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹਰ ਇਨਸਾਨ ਦਾ ਜੀਵਨ ਉਸਦੇ ਦੁੱਖਾਂ ਅਤੇ ਸੁੱਖਾਂ ਦੀ ਪੂਰਤੀ ਲਈ ਅਰਦਾਸ ਨਾਲ ਜੁੜਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਰਦਾਸ ਪ੍ਰਥਾਇ ਜ਼ਿਕਰ ਆਉਂਦਾ ਹੈ ਕਿ ਸਤਿਜੁਗ ਦੇ ਸਮੇਂ ਤੋਂ ਭੱਟ ਆਪਣੀ ਮੁਕਤੀ ਦੇ ਲਈ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਕਰ ਰਹੇ ਸਨ ਪਰ ਉਹਨਾਂ ਦੀ ਮੁਕਤੀ ਨਹੀਂ ਸੀ ਹੋਈ। ਸਤਿਜੁਗ, ਤ੍ਰੇਤਾ ਅਤੇ ਦੁਆਪਰ ਸਮਿਆਂ ਦੀ ਪੂਰਤੀ ਹੋਣ ਪਿਛੋਂ ਜਦੋਂ ਕਲਜੁਗ ਦਾ ਸਮਾਂ ਆਇਆ ਅਤੇ ਗੁਰੂ ਅਰਜਨ ਦੇਵ ਜੀ ਦੀ ਕ੍ਰਿਪਾ ਦ੍ਰਿਸ਼ਟੀ ਉਹਨਾਂ ਭੱਟਾਂ ਉੱਪਰ ਹੋਈ ਤਾਂ ਉਹ ਹਮੇਸ਼ਾ ਜਨਮ ਮਰਨ ਤੋਂ ਰਹਿਤ ਹੋ ਕੇ ਜੀਵਨ ਮੁਕਤ ਹੋ ਗਏ। ਫਿਰ ਉਹਨਾਂ ਨੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਉਹਨਾਂ ਨੂੰ ਵੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦਰਜ ਕਰਨ ਦੀ ਆਗਿਆ ਦਿਤੀ ਜਾਵੇ ਤਾਂ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਦੀ ਬੇਨਤੀ ਪ੍ਰਵਾਨ ਕਰਕੇ ਉਹਨਾਂ ਉੱਪਰ ਰਹਿਮਤ ਕੀਤੀ ਅਤੇ ਫਿਰ ਗਿਆਰਾਂ ਭੱਟਾਂ ਨੇ ਗੁਰੂ ਸਾਹਿਬਾਨ ਦੀ ਉਸਤਤੀ ਕੀਤੀ ਜੋ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 1385 ਉੱਪਰ ਸੁਸ਼ੋਭਿਤ ਹੈ। ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਕੀਰਤ ਭੱਟ ਇੰਝ ਅਰਦਾਸ ਕਰਦੇ ਹੋਏ ਆਪਣੇ ਔਗੁਣ ਬਖਸ਼ਾ ਰਹੇ ਹਨ।

**ਹਮ ਅਵਗੁਣਿ ਭਰੇ ਏਕੁ ਗੁਣ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥**
**ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**
**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥**
**ਇਕ ਅਰਦਾਸਿ ਭਾਟ ਕੀਰਤਿ ਕੀ ਗੁਰੂ ਰਾਮਦਾਸ ਰਾਖਹੁ ਸਰਣਾਈ॥**

***(ਪੰਨਾ-੧੪੦੬)***

ਇਸੇ ਤਰ੍ਹਾਂ ਭਗਤ ਰਵਿਦਾਸ ਜੀ ਵੀ ਬਹੁਤ ਹੀ ਨਿੰਮਰਤਾ ਸਹਿਤ ਉਸ ਪਰੀਪੂਰਨ ਪਰਮਾਤਮਾ ਅੱਗੇ ਜੋਦੜੀ ਕਰ ਰਹੇ ਹਨ ਕਿ ਹੇ ਪ੍ਰਭੂ ਭਾਵੇਂ ਮੇਰੇ ਪੂਰਬਲੇ ਕਰਮਾਂ ਦੇ ਕਾਰਨ ਮੇਰਾ ਜਨਮ ਭੈੜਾ ਹੈ ਅਰਥਾਤ ਮੈਂ ਨੀਵੀਂ ਜਾਤੀ ਵਿਚ ਪੈਦਾ ਹੋਇਆ ਹਾਂ ਪਰ ਤੁਸੀਂ ਮੇਰੇ ਔਗੁਣਾਂ ਨੂੰ ਅਣਡਿੱਠ ਕਰਦੇ ਹੋਏ ਹੁਣ ਮੇਰੀ ਸਹਾਇਤਾ ਕਰੋ ਕਿਉਂਕਿ ਹੁਣ ਮੈਂ ਤੁਹਾਡੀ ਸ਼ਰਨ ਵਿਚ ਆਇਆ ਹਾਂ। ਹੁਣ ਤੁਸੀਂ ਦੇਰ ਨਾ ਕਰੋ ਅਤੇ ਮੇਰੇ ਜਨਮ ਜਨਮਾਂਤਰਾਂ ਦੇ ਦੁੱਖਾਂ ਨੂੰ ਦੂਰ ਕਰਕੇ ਮੈਨੂੰ ਪਿਆਰ ਨਾਲ ਗਲੇ ਲਗਾ ਲਵੋ। ਭਗਤ ਜੀ ਪ੍ਰਭੂ ਅੱਗੇ ਪਿਆਰ ਸਹਿਤ ਗਲ ਵਿਚ ਪੱਲਾ ਪਾ ਕੇ ਇਸ ਪ੍ਰਕਾਰ ਜੋਦੜੀ ਕਰ ਰਹੇ ਹਨ :

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥
ਰਾਮ ਗੁਸਈਆ ਜੀਅ ਕੇ ਜੀਵਨਾ॥
ਮੋਹਿ ਨਾ ਬਿਸਾਰਹੁ ਮੈਂ ਜਨ ਤੇਰਾ॥ਰਹਾਉ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥
ਚਰਣ ਨਾ ਛਾਡਉ ਸਰੀਰ ਕਲ ਜਾਈ॥
ਕਹੁ ਰਵਿਦਾਸ ਪਰਉ ਤੇਰੀ ਸਾਭਾ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥ *(ਪੰਨਾ-੩੪੫)*

ਤੀਸਰੀ ਜੋਤਿ ਗੁਰੂ ਅਮਰਦਾਸ ਜੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰੂ ਜੀ ਦੇ ਚਰਨਾਂ ਵਿਚ ਨਿਮਰਤਾ ਸਹਿਤ ਅਰਦਾਸ ਕਰ ਰਹੇ ਹਨ:

ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ॥
ਤੂ ਰਖਵਾਲਾ ਸਦਾ ਸਦਾ ਹਉ ਤੁਧ ਧਿਆਈ॥
ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ॥
ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ॥
ਚਿੰਤਾ ਛਡਿ ਅਚਿੰਤੁ ਰਹੇ ਨਾਨਕ ਲਗਿ ਪਾਈ॥
*ਪਉੜੀ (ਵਾਰ ਗੂਜਰੀ ਮ: ੫੧੭)*

ਸ਼ਾਂਤੀ ਦੇ ਪੁੰਜ, ਨਿਮਰਤਾ ਦੇ ਸੋਮੇ, ਗੁਰੂ ਗ੍ਰੰਥ ਸਾਹਿਬ ਜੀ ਦੇ ਰਚਣਹਾਰ, ਕਿਰਪਾਲੂ, ਦਿਆਲੂ ਗੁਰੂ ਅਰਜਨ ਦੇਵ ਜੀ ਵੀ ਬਹੁਤ ਹੀ ਨਿਮਰਤਾ ਸਹਿਤ ਆਪਣੇ ਆਪ ਨੂੰ ਸਤਿਗੁਰੂ ਦੇ ਚਰਨਾਂ ਵਿਚ ਅਰਪਣ ਕਰਦੇ ਹੋਏ ਬਾਣੀ ਰਾਹੀਂ ਸਾਨੂੰ ਕਲਜੁਗੀ ਜੀਵਾਂ ਨੂੰ ਸਮਝਾਉਂਦੇ ਹਨ ਕਿ ਕਿਸ ਤਰ੍ਹਾਂ ਅਸੀਂ ਸਤਿਗੁਰਾਂ ਦੀ ਪ੍ਰਤੱਖ ਰੂਪ ਵਿਚ ਉਹਨਾਂ ਨੂੰ ਹਮੇਸ਼ਾ ਹਾਜ਼ਰ-ਨਾਜ਼ਰ ਸਮਝ ਕੇ, ਸੰਗਤ ਦੇ ਰੂਪ ਵਿਚ ਸਾਧੂ ਜਨਾਂ ਦਾ ਸੰਗ ਕਰਦੇ ਹੋਏ, ਮਨ ਵਿਚ ਸੇਵਾ ਭਾਵ ਨੂੰ ਲਿਆ ਕੇ ਅਰਦਾਸ ਬੇਨਤੀ ਕਰਨੀ ਹੈ:

ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ॥
ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ॥
ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ॥
ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ॥
ਖਿਨ ਮਹਿ ਕਰੇ ਨਿਹਾਲ ਉਣੇ ਸੁਭਰਿ ਭਰਿ॥
ਮਨ ਕਉ ਹੋਇ ਸੰਤੋਖੁ ਧਿਆਇਐ ਸਦਾ ਹਰਿ॥

ਸੋ ਲਗਾ ਸਤਿਗੁਰ ਸੇਵ ਜਾ ਕਉ ਕਰਮ ਧੁਰਿ॥

*(ਪਉੜੀ ਵਾਰ ਗੂਜਰੀ ਮ: ੫, ਪੰਨਾ-੫੧੯)*

ਭਾਈ ਨੰਦ ਲਾਲ ਜੀ ਜਿਹੜੇ ਕਿ ਕਲਗੀਧਰ ਪਾਤਸ਼ਾਹ ਦੇ ਦਰਬਾਰ ਦੇ ਸ਼੍ਰੋਮਣੀ ਕਵੀ ਸਨ, ਉਹ ਵੀ ਬਹੁਤ ਹੀ ਪ੍ਰੇਮ ਸਹਿਤ ਗੁਰੂ ਜੀ ਦੀਆਂ ਖੁਸ਼ੀਆਂ ਦੀ ਪ੍ਰਾਪਤੀ ਲਈ ਵੈਰਾਗਮਈ ਅਵਸਥਾ ਵਿਚ ਇਸ ਤਰ੍ਹਾਂ ਬੇਨਤੀਆਂ ਕਰ ਰਹੇ ਹਨ :

ਹਰਿਦ ਦਾਰਦ ਦਰ ਰਹ ਤੂੰ ਕੁਰਬਾਂ ਕੁਨਦ॥
ਜਾਨੁ ਦਿਲ ਕੁਰਬਾਂ ਰਹਿ ਸੁਭਹਾਂ ਕੁਨਦ॥
ਦੀਦਾ ਅਮ ਰਾ ਲਜ਼ਤੇ ਦੀਦਾਰ ਬਖਸ਼॥
ਸੀਨਾ ਅਮ ਰਾ ਮਖਜ਼ਨੇ ਇਸਰਾਸ ਬਖਸ਼॥

*(ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ)*

ਇਸ ਤਰ੍ਹਾਂ ਗਰੂ ਘਰ ਵਿਚ ਅਰਦਾਸ ਦੀਆਂ ਹੋਰ ਵੀ ਬਹੁਤ ਉਦਾਹਰਨਾਂ ਹਨ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੇਰੇ ਸਾਹਿਬਾਂ ਨੇ ਅਤੇ ਭਗਤਾਂ ਨੇ ਦਰਜ ਕੀਤੀਆਂ ਹਨ ਜਿਵੇਂ :

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥
ਨਾਨਕ ਕੀ ਪ੍ਰਭ ਬੇਨਤੀ ਆਪਨੀ ਭਗਤੀ ਲਾਇ॥ *(ਪੰਨਾ-੨੮੯)*

ਸੇਵਕ ਕੀ ਅਰਦਾਸਿ ਪਿਆਰੇ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ॥

*(ਪੰਨਾ ੫੬੨-੬੩)*

ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥ *(ਪੰਨਾ-੨੬੧)*

ਦੇਵਾ ਪਾਹਨ ਤਾਰੀਅਲੇ ਰਾਮ ਕਹਤ ਜਨ ਕਸ ਨ ਤਰੇ ॥ਰਹਾਉ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ਹਉ ਬਲਿ ਬਲਿ ਜਿਨ ਰਾਮ ਕਹੇ॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥

*(ਰਾਗ ਗਉੜੀ ਚੇਤੀ ਬਾਣੀ ਨਾਮਦੇਉ ਜੀ ਕੀ ਪੰਨਾ-੩੪੫)*

ਹੁਣ ਵੇਖਣਾ ਇਹ ਹੈ ਕੀ ਅਸੀਂ ਵੀ ਸਤਿਗੁਰੂ ਦੇ ਚਰਨਾਂ ਵਿਚ ਇੰਝ ਹੀ ਅਰਦਾਸ ਬੇਨਤੀ ਕਰਦੇ ਹਾਂ? ਜੇ ਨਹੀਂ ਤਾਂ ਸਾਡੇ ਵਿਚ ਕੀ ਤਰੁਟੀਆਂ ਹਨ? ਕੀ ਅਸੀਂ ਰੱਬ ਨੂੰ

ਹਾਜ਼ਰ-ਨਾਜ਼ਰ ਸਮਝਦੇ ਹਾਂ? ਕੀ ਅਸੀਂ ਅਰਦਾਸ ਕਰਨ ਸਮੇਂ ਆਪਣਾ ਮਨ, ਤਨ ਅਤੇ ਆਪਣਾ ਆਪਾ ਗੁਰੂ ਪ੍ਰਤੀ ਸਮਰਪਣ ਕਰਦੇ ਹਾਂ? ਜੇ ਇਹਨਾਂ ਸੁਆਲਾਂ ਪ੍ਰਤੀ ਗਹੁ ਨਾਲ ਵਿਚਾਰ ਕਰੀਏ ਤਾਂ ਸਾਨੂੰ ਅੱਜ ਸੋਚਣਾ ਪਵੇਗਾ ਕਿ ਸਾਡੇ ਵਿਚ ਕੀ ਘਾਟਾਂ ਜਾਂ ਤਰੁੱਟੀਆਂ ਹਨ, ਜਿਨ੍ਹਾਂ ਦਾ ਹੱਲ ਅਸੀਂ ਆਪ ਹੀ ਸੋਚਣਾ ਹੈ।

ਅਜੋਕੇ ਸਮੇਂ ਵਿਚ ਕਈ ਵਾਰ ਵੇਖਣ ਵਿਚ ਆਉਂਦਾ ਹੈ ਕਿ ਅਰਦਾਸੀਏ ਸਿੰਘ ਅਰਦਾਸ ਕਰਨ ਸਮੇਂ ਆਪਣੇ ਗਲੇ ਵਿਚ ਸਿਮਰਨਾ ਜਾਂ ਪਹਿਰੂਆ ਹੀ ਨਹੀਂ ਪਾਉਂਦੇ ਅਤੇ ਕਈ ਵਾਰ ਤਾਂ ਅਰਦਾਸ ਕਰਨ ਸਮੇਂ ਉਹਨਾਂ ਦੇ ਹੱਥ ਵੀ ਸਹੀ ਰੂਪ ਵਿਚ ਸਤਿਗੁਰਾਂ ਦੇ ਸਨਮੁਖ ਜੁੜੇ ਨਹੀਂ ਹੁੰਦੇ ਅਤੇ ਅਰਦਾਸ ਕਰਨ ਸਮੇਂ ਜੋ ਅਰਦਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਨਿਸ਼ਚਿਤ ਰੂਪ ਵਿਚ ਪਰਵਾਨਿਤ ਹੈ, ਉਸ ਵਿਚ ਵੀ ਕਈ ਗਲਤੀਆਂ ਕਰ ਜਾਂਦੇ ਹਨ ਜਿਵੇਂ ਕਿ ਸ਼ਿਰੀ ਸ਼ਬਦ ਦਾ ਵਾਰ-ਵਾਰ ਉਚਾਰਨ ਕਰਨਾ, ਤੇਗ ਬਹਾਦਰ ਸਿਮਰਿਐ ਦੀ ਥਾਂ "ਸ਼੍ਰੀ ਗੁਰੂ ਤੇਗ ਬਹਾਦਰ ਸਿਮਰਿਐ" ਕਹਿਣਾ ਅਤੇ ਆਪਣੇ ਕੋਲੋਂ ਹੋਰ ਕਈ ਮਨਘੜਤ ਸ਼ਬਦਾਂ ਦੀ ਵਰਤੋਂ ਕਰਨੀ ਆਦਿ।

ਚਾਹੀਦਾ ਤਾਂ ਇਹ ਹੈ ਕਿ ਅਰਦਾਸ ਕਰਨ ਸਮੇਂ ਅਰਦਾਸੀਆ ਸਿੰਘ ਆਪਣੇ ਸਹੀ ਗੁਰਸਿੱਖੀ ਵਾਲੇ ਬਾਣੇ ਵਿਚ ਗਲ ਵਿਚ ਪੱਲਾ ਪਾ ਕੇ, ਦੋਨੋਂ ਹੱਥ ਪ੍ਰੇਮ ਸਹਿਤ ਜੋੜ ਕੇ, ਸਤਿਗੁਰਾਂ ਨੂੰ ਸਰਗੁਣ ਸਰੂਪ ਵਿਚ ਹਾਜ਼ਰ-ਨਾਜ਼ਰ ਸਮਝ ਕੇ ਬਹੁਤ ਹੀ ਨਿਮਰਤਾ ਸਹਿਤ ਅਰਦਾਸ ਕਰੇ ਅਤੇ ਸੰਗਤ ਵੀ ਇਸੇ ਤਰ੍ਹਾਂ ਹੀ ਪ੍ਰੇਮ ਦੀ ਮੂਰਤ ਬਣ ਕੇ ਸਤਿਗੁਰਾਂ ਦੇ ਚਰਨਾਂ ਵਿਚ ਇੱਕਮਿਕ ਹੋ ਕੇ ਅਰਦਾਸ ਕਰੇ। ਜਦੋਂ ਸਹੀ ਰੂਪ ਵਿਚ ਮਨ ਦੀ ਇਕਾਗਰਤਾ ਨਾਲ ਸਤਿਗੁਰਾਂ ਦੇ ਸਨਮੁੱਖ ਅਰਦਾਸੀਏ ਸਿੰਘ ਰਾਹੀਂ ਅਰਦਾਸ ਹੋਵੇਗੀ ਤਾਂ ਇਹ ਗੱਲ ਭਲੀ ਭਾਂਤ ਸਪੱਸ਼ਟ ਹੈ ਕਿ ਸਤਿਗੁਰੂ ਵੀ ਅਰਦਾਸ ਪਰਵਾਨ ਕਰਨਗੇ ਅਤੇ ਇਸ ਢੰਗ ਨਾਲ ਕੀਤੀ ਗਈ ਅਰਦਾਸ ਕਦੇ ਵੀ ਬਿਰਥੀ ਨਹੀਂ ਹੋਵੇਗੀ ਜਿਸ ਤਰ੍ਹਾਂ ਕਿ ਪਾਤਸ਼ਾਹ ਦੇ ਪਾਵਨ ਬਚਨ ਹਨ :

**ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡ ਸਭੁ ਤੇਰਾ॥**
**ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥**

*(ਪੰਨਾ-੩੮੩)*

ਕਿਸੇ ਕਵੀ ਨੇ ਵੀ ਸੱਚੇ ਦਿਲ ਨਾਲ ਕੀਤੀ ਹੋਈ ਅਰਦਾਸ ਨੂੰ ਇੰਝ ਬਿਆਨ ਕੀਤਾ ਹੈ :

**ਖ਼ੁਦਾਏ ਮਨਜ਼ੂਰ ਹੋਤੀ ਹੈ ਦੂਆ ਜੋ ਦਿਲ ਸੇ ਹੋਤੀ ਹੈ॥**
**ਮਗਰ ਮੁਸ਼ਕਿਲ ਹੈ ਯੇ ਬੜੀ ਮੁਸ਼ਕਿਲ ਸੇ ਹੋਤੀ ਹੈ॥**



# ਅੰਮ੍ਰਿਤ ਛਕਾਉਣ ਦੇ ਪਰਿਪੇਖ ਵਿੱਚ

ਸਿੱਖਾਂ ਦੇ ਬਾਨੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ 1469 ਈ. ਵਿਚ ਰਾਇ ਭੋਇ ਦੀ ਤਲਵੰਡੀ ਵਿਖੇ ਹੋਇਆ, ਜਿਸ ਨੂੰ ਅੱਜ ਕੱਲ੍ਹ ਨਨਕਾਣਾ ਸਾਹਿਬ ਆਖਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ ਆਗਮਨ ਉਸ ਸਮੇਂ ਹੋਇਆ ਜਦੋਂ "ਰਾਜੇ ਸ਼ੀਂਹ ਮੁਕੱਦਮ ਕੁਤੇ" ਬਣ ਚੁੱਕੇ ਸਨ। ਜਦੋਂ ਜ਼ਾਲਮ ਰਾਜੇ ਸ਼ਰੇਆਮ ਹਿੰਦੂਆਂ ਅਤੇ ਮੁਸਲਮਾਨਾਂ ਉੱਪਰ ਏਨੇ ਜ਼ੁਲਮ ਢਾਹੁੰਦੇ ਸਨ ਕਿ ਕੋਈ ਵੀ ਐਸਾ ਪੈਗੰਬਰ ਰੱਬੀ ਅਵਤਾਰ ਨਹੀਂ ਸੀ ਜੋ ਇਸ ਮਚਦੀ ਹੋਈ ਅੱਗ ਉਪਰ ਪਾਣੀ ਪਾ ਕੇ ਬੁਝਾ ਸਕੇ। ਜਦੋਂ ਸਤਿਜੁਗ, ਤ੍ਰੇਤਾ ਅਤੇ ਦੁਆਪਰ ਯੁਗਾਂ ਵਿਚ ਵੀ ਭੇਜੇ ਹੋਏ ਅਵਤਾਰੀ ਪੁਰਸ਼ ਕੇਵਲ ਜਰ, ਜੋਰੂ ਅਤੇ ਜਮੀਨਾਂ ਦੀ ਖਾਤਰ ਹੀ ਇਕ ਦੂਜੇ ਦੇ ਦੁਸ਼ਮਣ ਬਣ ਗਏ ਸਨ ਤਾਂ ਗੁਰੂ ਨਾਨਕ ਦੇਵ ਜੀ ਨੂੰ ਭਿਆਨਕ ਕਲਜੁਗ ਦੇ ਸਮੇਂ ਵਿਚ "ਨਿਰੰਕਾਰ" ਦੇ ਰੂਪ ਵਿਚ ਆਪ ਹੀ ਆਉਣਾ ਪਿਆ, ਕਿਉਂਕਿ ਜਦੋਂ ਆਪਣੀ ਹੀ ਸਾਜੀ ਹੋਈ ਸ੍ਰਿਸ਼ਟੀ ਦੁਖੀ ਹੋਵੇ ਤਾਂ "ਨਿਰੰਕਾਰ" ਅਕਾਲ ਪੁਰਖ, ਪਰਮਾਤਮਾ ਤੋਂ ਕਿਸ ਤਰ੍ਹਾਂ ਵੇਖੀ ਜਾ ਸਕਦੀ ਸੀ। ਇਸ ਕਰਕੇ "ਆਪ ਨਾਰਾਇਣ ਕਲਾਧਾਰ ਜਗ ਮਹਿ ਪਰਵਰਿਓ॥ ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਇਓ॥" ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਜੀ ਨੂੰ ਅਵਤਾਰ ਧਾਰਨਾ ਪਿਆ। ਉਸ ਸਮੇਂ ਦੀ ਭਿਆਨਕ ਹਾਲਤ ਨੂੰ ਭਾਈ ਗੁਰਦਾਸ ਜੀ ਆਪਣੀ ਇਕ ਵਾਰ ਰਾਹੀਂ ਉਸ ਸਮੇਂ ਦੀ ਹਾਲਤ ਨੂੰ ਇਸ ਪ੍ਰਕਾਰ ਬਿਆਨ ਕਰਦੇ ਹਨ:

**ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।**
**ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।**

*(ਵਾਰ ਪਹਿਲੀ ਪਉੜੀ ੩੦)*

ਇਹੀ ਗੁਰੂ ਨਾਨਕ ਦੇਵ ਜੀ ਦੀ ਜੋਤ, ਦਸਾਂ ਗੁਰੂਆਂ ਦੇ ਰੂਪ ਵਿਚ ਆਪਣੇ ਰੂਪ ਵਟਾਉਂਦੀ ਰਹੀ। ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੂੰ ਤਾਂ ਕਹਿਰ ਨੂੰ ਖਤਮ ਕਰਨ ਲਈ ਮੁਗਲ ਬਾਦਸ਼ਾਹ ਜਹਾਂਗੀਰ ਦੇ ਸਮੇਂ, ਤੱਤੀ ਲੋਅ ਤੇ ਬੈਠਣਾ ਪਿਆ, ਉਸ ਸਮੇਂ ਮੌਸਮ ਵੀ ਤੱਤਾ, ਰੇਤ ਵੀ ਤੱਤੀ, ਤਵੀ ਵੀ ਤੱਤੀ, ਭੜਭੂੰਜਾ ਵੀ ਤੱਤਾ, ਸਭ ਅੱਗ ਵਾਂਗੂ ਕਰੋਧ ਦੀ ਅਗਨੀ ਵਿਚ ਤਪ ਰਹੇ ਸਨ, ਪਰ ਕੇਵਲ ਗੁਰੂ ਅਰਜਨ ਦੇਵ ਜੀ ਹੀ ਸ਼ਾਂਤ ਸਨ ਜੋ ਕਿ ਪਰਮੇਸ਼ਰ ਦਾ ਭਾਣਾ ਮੰਨਦੇ ਹੋਏ ਉਸ ਸਮੇਂ ਵੀ ਆਪਣੇ ਮੁਖਾਰਬਿੰਦ ਤੋਂ ਇਹੋ ਬਚਨ ਉਚਾਰਨ ਕਰਦੇ ਰਹੇ :

ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥਿ ਨਾਨਕ ਮਾਗੈ॥

*(ਪੰਨਾ-੩੯੪)*

ਇਸ ਘਟਨਾ ਉਪਰੰਤ ਗੁਰੂ ਹਰਗੋਬਿੰਦ ਸਾਹਿਬ 'ਛੇਵੇਂ ਪਾਤਸ਼ਾਹ' ਨੂੰ ਗੁਰਗੱਦੀ ਉੱਤੇ ਬੈਠਣ ਸਮੇਂ ਬਾਬਾ ਬੁੱਢਾ ਜੀ ਪਾਸੋਂ ਦੋ ਤਲਵਾਰਾਂ ਇਕ ਮੀਰੀ ਦੀ, ਇਕ ਪੀਰੀ ਦੀ ਪਹਿਨਣ ਦੀ ਜ਼ਰੂਰਤ ਪਈ ਅਤੇ ਗੁਰੂ ਤੇਗ ਬਹਾਦਰ ਜੀ ਨੂੰ ਵੀ ਦਿੱਲੀ ਵਿਖੇ ਔਰੰਗਜ਼ੇਬ 'ਮੁਗਲ ਬਾਦਸ਼ਾਹ' ਦੇ ਸਮੇਂ ਸਿੱਖ ਧਰਮ ਤੇ ਮਜ਼ਲੂਮ ਹਿੰਦੂਆਂ ਦੀ ਰੱਖਿਆ ਕਰਨ ਖਾਤਰ ਆਪਣੇ ਸੀਸ ਦੀ ਭੇਟਾ ਦਿੱਲੀ ਵਿਖੇ ਚਾਂਦਨੀ ਚੌਂਕ ਵਿਚ ਦੇਣੀ ਪਈ ਅਤੇ ਉਸ ਸਮੇਂ ਏਨਾ ਕੁਹਰਾਮ ਮੱਚਿਆ, ਜਿਸਦਾ ਬਿਆਨ ਕਲਗੀਧਰ ਪਾਤਸ਼ਾਹ ਨੇ ਆਪ ਆਪਣੀ ਕਲਮ ਦੁਆਰਾ ਕੀਤਾ ਹੈ।

**ਤੇਗ ਬਹਾਦਰ ਕੇ ਚਲਤਿ ਭਯੋ ਜਗਤਿ ਕਉ ਸੋਗਿ॥**
**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕਿ॥**

*(ਬਚਿੱਤ੍ਰ ਨਾਟਕ- ਦੋਹਰਾ)*

ਹੁਣ ਤਕਰੀਬਨ 1469 ਈ. ਤੋਂ ਲੈ ਕੇ ਸੰਮਤ 1756 ਤੱਕ ਢਾਈ ਸੌ ਸਾਲ ਦਾ ਸਮਾਂ ਬੀਤ ਚੁੱਕਾ ਸੀ ਤੇ ਹੁਣ ਗੁਰੂ ਗੋਬਿੰਦ ਸਿੰਘ ਜੀ ਦਸ਼ਮੇਸ਼ ਪਿਤਾ ਦੋ ਜਹਾਨ ਦੇ ਵਾਲੀ, ਅੰਮ੍ਰਿਤ ਦੇ ਦਾਤੇ ਨੂੰ ਕਬੀਰ ਸਾਹਿਬ ਦੇ ਮੁਤਾਬਿਕ

**ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥**
**ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥**

*(ਪੰਨਾ-੧੩੬੫)*

ਇਹਨਾਂ ਕਥਨਾਂ ਮੁਤਾਬਿਕ ਜੋ ਗੁਰੂ ਗ੍ਰੰਥ ਸਾਹਿਬ ਵਿਚ ਪਾਤਸ਼ਾਹ ਨੇ ਆਪਣੀ ਕਲਮ ਦੁਆਰਾ ਆਪ ਪ੍ਰਗਟ ਕੀਤੇ ਹਨ :

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰ ਦੀਜੈ ਕਾਣਿ ਨ ਕੀਜੈ॥**

*(ਪੰਨਾ-੧੪੧੨)*

ਅਤੇ

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥**

*(ਪੰਨਾ-੧੧੦੨)*

ਹੁਣ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਸੋਚਿਆ ਕਿ ਅਸੀਂ ਢਾਈ ਸੌ ਸਾਲ ਆਪਣੇ ਸਿੱਖਾਂ ਨੂੰ ਪੜ੍ਹਾਈ ਕਰਵਾਈ ਹੈ, ਹੁਣ ਇਹਨਾਂ ਦੀ ਪ੍ਰੀਖਿਆ ਲੈਣੀ ਚਾਹੀਦੀ ਹੈ।

ਵੇਖੀਏ ਇਸ ਇਮਤਿਹਾਨ ਵਿਚੋਂ ਕੋਈ ਪਾਸ ਹੁੰਦਾ ਹੈ ਕਿ ਨਹੀਂ। ਉਹਨਾਂ ਇਹ ਸੋਚ ਕੇ ਸੰਮਤ 1756 ਈ. (ਸੰਨ 1699) ਵਿਸਾਖੀ ਵਾਲਾ ਦਿਨ ਨਿਸ਼ਚਿਤ ਕਰ ਦਿੱਤਾ ਅਤੇ ਸੰਗਤਾਂ ਨੂੰ ਭਾਰਤ ਦੇ ਕੋਨੇ-ਕੋਨੇ ਵਿਚ ਇਸ ਰੱਬੀ ਕੌਤਕ ਨੂੰ ਵੇਖਣ ਲਈ ਸੁਨੇਹੇ ਭੇਜ ਦਿੱਤੇ ਅਤੇ ਜਦੋਂ ਔਰੰਗਜ਼ੇਬ ਨੂੰ ਇਸ ਸਾਰੀ ਵਿਉਂਤਬੰਦੀ ਦਾ ਪਤਾ ਲੱਗਿਆ ਤਾਂ ਉਸਨੇ ਆਪਣੇ ਬਹੁਤ ਹੀ ਨਜ਼ਦੀਕੀ "ਅਬਲ ਤੁਰਾਨੀ" ਨੂੰ ਹੁਕਮ ਕੀਤਾ ਕਿ ਤੂੰ ਪ੍ਰੋਹਿਤ ਦੇ ਰੂਪ ਵਿਚ ਜਾ ਕੇ ਇਸ ਸਾਰੇ ਪ੍ਰੋਗਰਾਮ ਦੀ ਮੈਨੂੰ ਖ਼ਬਰ ਭੇਜਦਾ ਰਹੀਂ ਅਤੇ ਖਾਸ ਤੌਰ ਤੇ ਉਸ ਵਿਸਾਖੀ ਵਾਲੇ ਦਿਨ ਦੀ ਘਟਨਾ ਦੀ ਸਾਰੀ ਰਿਪੋਰਟ ਸ਼ਾਹੀ ਦਰਬਾਰ ਵਿਚ ਭੇਜੀਂ। ਜਦੋਂ ਇਹ ਮੁਸਲਮਾਨ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਹਾਜ਼ਰ ਹੁੰਦਾ ਤਾਂ ਉਸਦਾ ਰੋਜ਼ ਦਾ ਕੰਮ ਸਾਰੇ ਦਿਨ ਦੀ ਰਿਪੋਰਟ ਔਰੰਗਜ਼ੇਬ ਨੂੰ ਪੁਚਾਉਣ ਦਾ ਸੀ ਜੋ ਹਰ ਰੋਜ਼ ਹਿੰਦੂ ਦੇ ਭੇਸ ਵਿਚ ਲਾਂਗੜ ਵਾਲੀ ਧੋਤੀ ਬੰਨ੍ਹ ਕੇ ਮੱਥੇ ਤੇ ਤਿਲਕ ਲਗਾ ਕੇ ਹਜ਼ੂਰ ਦੇ ਦਰਬਾਰ ਦੀ ਹਾਜ਼ਰੀ ਭਰਦਾ। ਬੜੇ ਅਦਬ ਸਤਿਕਾਰ ਨਾਲ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਦਾ ਪਰ ਕਲਗੀਧਰ ਪਾਤਸ਼ਾਹ ਇਸ ਨੂੰ ਵੇਖ ਕੇ ਕੇਵਲ ਮੁਸਕਰਾ ਛੱਡਦੇ ਸਨ। ਉਨ੍ਹਾਂ ਨੂੰ ਅੰਦਰੋਂ ਇਸ ਗੱਲ ਦੀ ਪਹਿਚਾਣ ਸੀ ਕਿ ਇਹ ਸਿੱਖ ਜਾਂ ਹਿੰਦੂ ਨਹੀਂ ਔਰੰਗਜ਼ੇਬ ਦਾ ਭੇਜਿਆ ਹੋਇਆ ਜਾਸੂਸ ਹੈ ਕਿਉਂਕਿ ਉਨ੍ਹਾਂ ਦੇ ਆਪਣੇ ਹੀ ਮੁਖਾਰਬਿੰਦ ਤੋਂ ਉਚਾਰਨ ਕੀਤੇ ਬਚਨ ਹਨ :

**ਘਟ ਘਟ ਕੇ ਅੰਤਰ ਕੀ ਜਾਨਤ।**
**ਭਲੇ ਬੁਰੇ ਕੀ ਪੀਰ ਪਛਾਨਤ।**

***(ਚੌਪਈ ਸਾਹਿਬ)***

ਉਹ ਇਕ ਗੁਲਾਬੇ ਨਾਮ ਦੇ ਮਾਲੀ ਦੇ ਘਰ ਵਿਸ਼ਰਾਮ ਕਰਦਾ ਪਰ ਕੁਝ ਦਿਨ ਰਹਿ ਕੇ ਉਸਨੇ ਮਨ ਅੰਦਰ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਕਿ ਇਹ ਤਾਂ ਇਕ ਰੱਬੀ ਅਵਤਾਰ ਹਨ ਅਤੇ ਔਰੰਗਜੇਬ ਮੁਗਲ ਬਾਦਸ਼ਾਹ ਲਈ ਇਹਨਾਂ ਨਾਲ ਟੱਕਰ ਲੈਣੀ ਬਹੁਤ ਹੀ ਮਹਿੰਗੀ ਪੈ ਸਕਦੀ ਹੈ। ਇਤਿਹਾਸ ਇਸ ਗੱਲ ਦੀ ਪੂਰਨ ਤੌਰ ਤੇ ਗਵਾਹੀ ਭਰਦਾ ਹੈ ਕਿ ਅਬੁਲ ਤੁਰਾਨੀ ਨੇ ਜੋ ਰਿਪੋਰਟ ਸ਼ਾਹੀ ਦਰਬਾਰ ਵਿਚ ਔਰੰਗਜ਼ੇਬ ਨੂੰ ਵਿਸਾਖੀ ਵਾਲੇ ਦਿਨ ਸੰਮਤ 1756 ਈ. ਨੂੰ ਭੇਜੀ, ਉਹ ਸਭ ਤੋਂ ਮੰਨਣ ਯੋਗ ਹੈ ਕਿਉਂਕਿ ਹੁਣ ਉਸਨੂੰ ਅੰਦਰੋਂ ਗੁਰੂ ਗੋਬਿੰਦ ਸਿੰਘ ਜੀ ਲਈ ਸ਼ਰਧਾ ਅਤੇ ਪ੍ਰੇਮ ਹੋ ਗਿਆ ਸੀ ਕਿ ਜੇ ਰਿਪੋਰਟ ਭੇਜਣ ਤੋਂ ਪਿਛੋਂ ਮੈਨੂੰ ਔਰੰਗਜ਼ੇਬ ਦੀ ਬਲੀ ਦਾ ਬਕਰਾ ਵੀ ਬਣਨਾ ਪਿਆ ਤਾਂ ਵੀ ਮੈਨੂੰ ਉਸ ਖ਼ੁਦਾ, ਪਰਮਾਤਮਾ ਦੀ ਦਰਗਾਹ ਵਿਚ ਥਾਂ ਮਿਲੇਗੀ। ਇਸ ਕਰਕੇ ਉਸਨੇ ਪਰਮੇਸ਼ਰ ਨੂੰ ਹਾਜ਼ਰ ਨਾਜ਼ਰ ਜਾਣ ਕੇ ਬਿਲਕੁਲ ਆਪਣੀ ਰੋਜ਼ਾਨਾ ਦੀ ਰਿਪੋਰਟ ਵਾਂਗ ਵਿਸਾਖੀ ਵਾਲੀ ਘਟਨਾ ਨੂੰ ਵੀ ਆਪਣੀ ਕਲਮ ਨਾਲ ਆਪ ਸੱਚੋ-ਸੱਚ ਬਿਆਨ ਕੀਤਾ। ਉਹ ਲਿਖਦਾ ਹੈ ਕਿ ਵਿਸਾਖੀ ਵਾਲੇ ਦਿਨ ਸੰਗਤਾਂ ਦੇ ਮਹਾਨ ਇਕੱਠ ਵਿਚ ਜੋ ਕਿ ਉਸ ਸਮੇਂ ਸੰਗਤਾਂ ਦਾ ਮਹਾਨ

ਇੱਕਠ ਸੀ ਉਸ ਦਿਨ ਗੁਰੂ ਜੀ ਨੇ ਸੰਗਤਾਂ ਦੇ ਲਈ ਬਹੁਤ ਹੀ ਸੁਹਣਾ ਪੰਡਾਲ ਸਜਾਉਣਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ, ਨਿਤਨੇਮ ਦੇ ਪ੍ਰੋਗਰਾਮ ਮੁਤਾਬਿਕ ਪਵਿੱਤਰ ਬਾਣੀ 'ਆਸਾ ਦੀ ਵਾਰ' ਦਾ ਭੋਗ ਪਾਇਆ ਪਰ ਉਹਨਾਂ ਦੇ ਚਿਹਰੇ ਤੇ ਅਜਬ ਹੀ ਜਲਾਲ ਸੀ। ਉਨ੍ਹਾਂ ਸਟੇਜ ਤੇ ਪੁਜਦਿਆਂ ਹੀ ਆਪਣੀ ਸ਼ਮਸ਼ੀਰ ਮਿਆਨ ਵਿਚੋਂ ਕੱਢ ਲਈ ਅਤੇ ਲਲਕਾਰ ਕੇ ਬੋਲੇ ਸਾਨੂੰ ਇਕ ਸਿੱਖ ਦੇ ਸਿਰ ਦੀ ਲੋੜ ਹੈ ਕੋਈ ਹੈ ਜੋ ਆਪਣਾ ਸੀਸ ਭੇਟ ਕਰੇ? ਅੱਖ ਦੇ ਫੋਰ ਵਿਚ ਇਕ ਸਿੱਖ ਉਠਿਆ ਜਿਸਦਾ ਨਾਂ ਭਾਈ ਦਇਆ ਰਾਮ ਸੀ ਅਤੇ ਲਾਹੌਰ ਦਾ ਵਸਨੀਕ ਸੀ। ਹਜ਼ੂਰ ਦੇ ਸਾਹਮਣੇ ਆਪਣੀ ਗਰਦਨ ਝੁਕਾ ਦਿੱਤੀ ਤੇ ਕਿਹਾ ਇਹ ਉਸੇ ਦਿਨ ਦਾ ਤੁਸਾਂ ਦੀ ਅਮਾਨਤ ਹੈ ਜਦੋਂ ਦਾ ਤੁਹਾਡੇ ਕੋਲ ਆਇਆ ਹਾਂ। ਸ਼ੁਕਰ ਹੈ ਕਿ ਤੁਸੀਂ ਆਪਣੀ ਅਮਾਨਤ ਆਪ ਲੈ ਰਹੇ ਹੋ। ਸਾਹਿਬਾਂ ਨੇ ਕਿਰਪਾਨ ਦੇ ਇਕ ਝਟਕੇ ਨਾਲ ਉਸਦਾ ਸੀਸ ਭਰੀ ਸੰਗਤ ਵਿਚ ਧੜ ਨਾਲੋਂ ਵੱਖ ਕਰ ਦਿੱਤਾ ਤੇ ਦੂਜੀ ਵਾਰੀ ਫਿਰ ਇਕ ਸਿੱਖ ਦਾ ਸੀਸ ਲੈਣ ਲਈ ਲਲਕਾਰਾ ਮਾਰਿਆ, ਤਾਂ ਦੂਜਾ ਸਿੱਖ ਹਾਜ਼ਰ ਹੋ ਗਿਆ ਤੇ ਉਸਦੇ ਸੀਸ ਦੀ ਵੀ ਭੇਟਾ ਲੈ ਲਈ। ਇਸੇ ਤਰ੍ਹਾਂ ਪੰਜਾਂ ਸਿੱਖਾਂ ਦੇ ਸੀਸ ਧੜਾਂ ਨਾਲੋਂ ਜੁਦਾ ਕਰ ਦਿੱਤੇ। ਸਾਰੀ ਸੰਗਤ ਵਿਚ ਇਹ ਰੱਬੀ ਕੌਤਕ ਵੇਖ ਕੇ ਇਕ ਦਮ ਸੰਨਾਟਾ ਛਾ ਗਿਆ ਤੇ ਸਾਰੇ ਸ਼ਾਂਤ ਚਿਤ ਬੈਠੇ ਸਨ। ਕਲਗੀਧਰ ਪਾਤਸ਼ਾਹ ਨੇ ਜਲ ਮੰਗਵਾਇਆ ਤੇ ਆਪਣੇ ਹੱਥਾਂ ਨਾਲ ਸਾਰੀ ਥਾਂ ਤੇ ਡੁਲ੍ਹੇ ਖ਼ੂਨ ਨੂੰ ਧੋਤਾ ਫਿਰ ਇਕ ਕੰਬਲ, ਸੁਨਹਿਰਾ (ਕੁੰਡੀ) ਇਕ ਬਿਨਾਂ ਕੰਡਿਆਂ ਤੋਂ ਕੜਾਹੀ (ਬਾਟਾ) ਮੰਗਵਾਏ। ਕੰਬਲ ਨੂੰ ਵਿਛਾ ਕੇ ਸੁਨਹਿਰਾ ਧਰ ਦਿੱਤਾ ਤੇ ਲੋਹੇ ਦੇ ਬਾਟੇ ਨੂੰ ਉਸ ਸੁਨਹਿਰੇ ਤੇ ਟਿਕਾ ਦਿੱਤਾ। ਬਾਟੇ ਵਿਚ ਜਲ ਭਰ ਕੇ ਜਦ ਆਪਣੇ ਖੰਡੇ ਨਾਲ ਹਿਲਾਉਣ ਲੱਗੇ ਤੇ ਉਹਨਾਂ ਦੀ ਸੁਪਤਨੀ ਮਾਤਾ ਸਾਹਿਬ ਦੇਵਾ ਜੋ ਬਾਅਦ ਵਿਚ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਮਾਤਾ ਸਾਹਿਬ ਕੌਰ ਜੀ ਬਣੇ, ਨੇ ਕੁਝ ਪਤਾਸੇ ਲਿਆ ਕੇ ਉਸ ਵਿਚ ਪਾ ਦਿੱਤੇ। ਹਜ਼ੂਰ ਕਲਾਮ ਪੜ੍ਹਦੇ ਰਹੇ ਤੇ ਖੰਡੇ ਨਾਲ ਬਾਟੇ ਨੂੰ ਰਗੜਦੇ ਰਹੇ। ਇਸ ਸਾਰੇ ਸਿਲਸਿਲੇ ਨੂੰ ਕੋਈ ਇਕ ਪਹਿਰ (ਤਿੰਨ ਘੰਟੇ) ਲੱਗ ਗਿਆ। ਹੁਣ ਇਹ ਆਬੇ-ਹਯਾਤ ਤਿਆਰ ਹੋ ਗਿਆ ਤਾਂ ਉਹਨਾਂ ਨੇ ਇਕ ਸੀਸ ਨੂੰ ਫੜ ਕੇ ਨਾਲ ਦੇ ਧੜ ਨਾਲ ਹਿਕਮਤੇ ਅਮਲੀ ਦੁਆਰਾ ਜੋੜ ਦਿੱਤਾ। ਇਸ ਗੱਲ ਦੀ ਬਿਲਕੁਲ ਪ੍ਰਵਾਹ ਨਹੀਂ ਕੀਤੀ ਕਿ ਸੀਸ ਨੂੰ ਸਿਰਫ ਉਸੇ ਧੜ ਨਾਲ ਜੋੜਨਾ ਹੈ, ਜਿਸ ਨਾਲੋਂ ਉਤਾਰਿਆ ਸੀ। ਜਦ ਪੰਜੇ ਸੀਸ ਧੜਾਂ ਨਾਲ ਜੋੜ ਦਿੱਤੇ ਗਏ ਤਾਂ ਉਹਨਾਂ ਆਬੇ ਹਯਾਤ ਦਾ ਚੂਲਾ ਇਕ ਦੇ ਮੂੰਹ ਵਿਚ ਪਾਇਆ ਤੇ ਕਿਹਾ ਬੋਲ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ॥" ਇਸੇ ਤਰ੍ਹਾਂ ਪੰਜਾਂ ਦੇ ਮੂੰਹ ਵਿਚ ਆਬੇ-ਹਯਾਤ ਪਾਇਆ ਤੇ ਉਹਨਾਂ ਨੂੰ ਸੁਰਜੀਤ ਕਰ ਦਿੱਤਾ। ਫਿਰ ਉਹ ਪੰਜਾਂ ਨੂੰ, ਨਾਲ ਗੱਡੇ ਤੰਬੂ ਵਿਚ ਲੈ ਗਏ ਤੇ ਉਥੇ ਉਹਨਾਂ ਦੇ ਲਹੂ ਨਾਲ ਭਿੱਜੇ ਬਸਤਰ ਲੁਹਾ ਕੇ ਕੇਸਰੀ ਪੁਸ਼ਾਕੇ ਜੋ ਉਥੇ ਤਿਆਰ ਕੀਤੇ

ਪਏ ਸਨ ਪਵਾ ਕੇ ਸੰਗਤ ਵਿਚ ਲੈ ਆਏ ਤੇ ਉਹਨਾਂ ਗੱਜ ਕੇ ਸਾਰੀ ਸੰਗਤ ਨੂੰ ਉੱਚੀ ਅਵਾਜ ਵਿੱਚ "ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥" ਗਜਾਈ। ਪਿਛੋਂ ਉਹਨਾਂ ਪੰਜਾਂ ਸਿੰਘਾਂ ਨੂੰ ਰਹਿਤ ਮਰਿਯਾਦਾ ਦੱਸ ਕੇ ਉਹਨਾਂ ਪਾਸੋਂ ਹੀ ਆਬੇ-ਹਯਾਤ ਅੰਮ੍ਰਿਤ ਵਿਧੀ ਅਨੁਸਾਰ ਤਿਆਰ ਕਰਵਾਇਆ ਤੇ ਦੁਜਾਨੂ (ਬੀਰ ਆਸਣ) ਹੋ ਕੇ ਅੰਮ੍ਰਿਤ ਦੀ ਮੰਗ ਕੀਤੀ। ਪਹਿਲਾਂ ਆਪ ਛਕਿਆ ਤੇ ਪਿਛੋਂ ਵੀਹ ਹਜ਼ਾਰ ਸਿੱਖਾਂ ਨੇ ਖੰਡੇ ਦੀ ਪਾਹੁਲ ਲਈ ਤੇ ਸਿੰਘ ਸਜ ਗਏ।

ਉੱਪਰ ਲਿਖੇ ਹਾਲਾਤ ਅਸਲੀ ਹਨ ਜੋ ਇਕ ਗੈਰ ਸਿੱਖ ਨੇ ਅੱਖਾਂ ਨਾਲ ਵੇਖ ਕੇ ਲਿਖੇ ਤੇ ਵਕਤ ਦੇ ਹਾਕਮ ਨੂੰ ਘੱਲੇ। ਪਰ ਅੱਜ ਕਲ੍ਹ ਦੇ ਸਿੱਖ ਇਸ ਗੱਲ ਨੂੰ ਮੰਨਣ ਲਈ ਤਿਆਰ ਨਹੀਂ ਹਨ ਕਿ ਸਤਿਗੁਰ ਜੀ ਨੇ ਕਿਵੇਂ ਮੁਰਦਿਆਂ ਨੂੰ ਜੀਵਤ ਕਰ ਦਿੱਤਾ ਹੋਵੇ। ਸ਼ਾਇਦ ਉਹ ਨਹੀਂ ਜਾਣਦੇ ਕਿ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੇ ਪਾਵਨ ਬਚਨ ਹਨ :

**ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥**
**ਸਤਿਗੁਰੁ ਮੇਰਾ ਮਾਰਿ ਜੀਵਾਲੈ॥**

*(ਪੰਨਾ-੧੧੪੨)*

ਇਹ ਗੱਲ ਸਪਸ਼ਟ ਤੌਰ ਤੇ ਇਸ ਗੱਲ ਦਾ ਖੁਲਾਸਾ ਕਰਦੀ ਹੈ ਕਿ ਜਿਹੜੇ ਸਿੱਖ ਆਪ ਸੰਗਤਾਂ ਨੂੰ ਇਹ ਕਹਿ ਕੇ ਪ੍ਰਚਾਰ ਕਰਦੇ ਹਨ ਕਿ ਤੰਬੂ ਵਿਚ ਪੰਜ ਬੱਕਰੇ ਬੰਨ੍ਹੇ ਹੋਏ ਸਨ ਤੇ ਸਿੱਖਾਂ ਦੇ ਸੀਸ ਧੜਾਂ ਨਾਲੋਂ ਜੁਦਾ ਕਰਨ ਦੀ ਥਾਂ ਗੁਰੂ ਸਾਹਿਬ ਨੇ ਪੰਜ ਬੱਕਰਿਆਂ ਨੂੰ ਝਟਕਾ ਕੇ ਇਹ ਕੌਤਕ ਕਰਕੇ ਵਿਖਾਇਆ। ਇਹ ਕਹਿ ਕੇ ਉਹ ਅੰਮ੍ਰਿਤ ਦੇ ਦਾਤੇ ਸਤਿਗੁਰੂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਤੇ ਜੁੜੀ ਸੰਗਤ ਨੂੰ ਆਪਣੇ ਜਿਹਾ ਹੀ ਸਮਝਦੇ ਹਨ। ਜੇ ਅਜਿਹਾ ਹੁੰਦਾ ਤਾਂ ਤੰਬੂ ਵਿਚ ਬੱਕਰਿਆਂ ਦੀਆਂ ਮੀਂਗਣਾ ਹੁੰਦੀਆਂ ਜਾਂ ਉਹਨਾਂ ਦੇ ਸੀਸ ਲੈਣ ਵੇਲੇ ਉਹਨਾਂ ਨੇ ਕੁਹਰਾਮ ਮਚਾਇਆ ਹੁੰਦਾ ਤੇ ਉਹਨਾਂ ਦੇ ਪਿਸ਼ਾਬ ਦੀ ਬਦਬੋ ਦੂਰ-ਦੂਰ ਤੱਕ ਆਉਂਦੀ।

ਸੋ ਅੱਜ ਸਾਨੂੰ ਲੋੜ ਹੈ ਕਿ ਅਸੀਂ ਗੁਰੂ ਦਸ਼ਮੇਸ਼ ਪਿਤਾ ਦੇ ਪਾਏ ਹੋਏ ਪੂਰਨਿਆਂ ਮੁਤਾਬਿਕ ਉਹਨਾਂ ਦੀ ਸਿੱਖਿਆ ਨੂੰ ਮੰਨਦੇ ਹੋਏ ਹਰ ਸਮੇਂ ਆਪਣੇ ਦਿਲਾਂ ਅੰਦਰ ਇਸ ਧਾਰਨਾ ਨੂੰ ਵਸਾਈਏ :

**ਸੀਸ ਜਾਏ ਤਾਂ ਜਾਏ ਮੇਰਾ ਸਿੱਖੀ ਸਿਦਕ ਨਾ ਜਾਏ।**



# ਅੰਮ੍ਰਿਤ ਤਿਆਰ ਕਰਨ ਦੀ ਵਿਧੀ - ਸੁਨਹਿਰੀ ਅਸੂਲ

ਦੁਨੀਆਂ ਵਿਚ ਕੋਈ ਵੀ ਕੰਮ ਕਰਨ ਦਾ ਕੋਈ ਖ਼ਾਸ ਢੰਗ ਹੁੰਦਾ ਹੈ। ਜੇ ਉਸ ਢੰਗ ਨਾਲ ਉਹ ਕੰਮ ਕੀਤਾ ਜਾਵੇ ਤਾਂ ਪੂਰੇ ਫਲ ਦੀ ਪ੍ਰਾਪਤੀ ਹੁੰਦੀ ਹੈ ਅਤੇ ਜੇਕਰ ਕੋਈ ਵੀ ਕਰਮ ਰਿਵਾਜ਼ ਸਮਝ ਕੇ ਕੀਤਾ ਜਾਵੇ ਤਾਂ ਉਹ ਕੀਤਾ ਹੋਇਆ ਕੰਮ ਕਦੇ ਵੀ ਸਿਰੇ ਨਹੀਂ ਚੜ੍ਹਦਾ। ਉਦਾਹਰਣ ਦੇ ਤੌਰ ਤੇ ਜੇਕਰ ਬਿਜਲੀ ਫਿਟ ਕਰਨ ਵੇਲੇ ਤਾਰ ਵੀ ਠੀਕ ਹੋਵੇ, ਸਵਿੱਚ ਵੀ ਚੰਗੇ ਹੋਣ, ਕਨੈਕਸ਼ਨ ਵੀ ਠੀਕ ਹੋਵੇ, ਬਲੱਬ ਵੀ ਸੌ ਵਾਟ ਦਾ ਹੋਵੇ ਪਰ ਫਿਊਜ਼ ਠੀਕ ਤਰ੍ਹਾਂ ਨਾਲ ਨਾ ਲੱਗਾ ਹੋਵੇ ਤਾਂ ਬੱਲਬ ਕਦੇ ਨਹੀਂ ਜਗੇਗਾ। ਬਿਲਕੁਲ ਇਸੇ ਤਰ੍ਹਾਂ ਅੰਮ੍ਰਿਤ ਤਿਆਰ ਕਰਨ ਦੀ ਵੀ ਮਰਿਯਾਦਾ ਕਲਗੀਧਰ ਪਾਤਸ਼ਾਹ, ਅੰਮ੍ਰਿਤ ਦੇ ਦਾਤੇ ਨੇ ਵਿਗਿਆਨਕ ਢੰਗ ਨਾਲ ਆਪ ਆਪਣੇ ਹੱਥੀਂ ਅੰਮ੍ਰਿਤ ਤਿਆਰ ਕਰਕੇ ਗੁਰਸਿੱਖਾਂ ਨੂੰ ਸਿਖਾਈ।

ਅੰਮ੍ਰਿਤ ਦਾ ਬਾਟਾ ਤਿਆਰ ਕਰਨ ਸਮੇਂ ਪਹਿਲੀ ਸ਼ਰਤ ਇਹ ਹੈ ਕਿ ਅੰਮ੍ਰਿਤ ਤਿਆਰ ਕਰਨ ਅਤੇ ਛਕਾਉਣ ਵਾਲੇ ਸਿੰਘ ਤਿਆਰ-ਬਰ-ਤਿਆਰ ਖ਼ਾਲਸੇ ਹੋਣ ਅਤੇ ਪੰਜ ਬਾਣੀਆਂ- ਜਪੁਜੀ ਸਾਹਿਬ, ਜਾਪਿ ਸਾਹਿਬ, ਸਵੱਯੇ, ਚੌਪਈ ਤੇ ਸੰਪੂਰਨ ਅਨੰਦ ਸਾਹਿਬ ਜ਼ੁਬਾਨੀ ਯਾਦ ਹੋਣ ਅਤੇ ਉਹ ਬੱਜਰ ਕੁਰਹਿਤਾਂ ਤੋਂ ਬਿਲਕੁਲ ਮੁਕਤ ਹੋਣ। ਅਜਿਹੇ ਛੇ ਖ਼ਾਲਸੇ ਹੋਣ (ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਤੇ ਪੰਜ ਅੰਮ੍ਰਿਤ ਛਕਾਉਣ ਵਾਲੇ) ਅਜਿਹੇ ਖ਼ਾਲਸਿਆਂ ਬਾਰੇ ਹੀ ਦਸਮ ਗ੍ਰੰਥ ਵਿਚ ਸਾਹਿਬਾਂ ਦੇ ਬਚਨ ਹਨ:

**ਅੰਮ੍ਰਿਤ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ।**
**ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ।**

***(ਸਰਬ ਲੋਹ ਗ੍ਰੰਥ)***

ਸੋ ਇਹਨਾਂ ਪੰਜ ਪਿਆਰਿਆਂ ਵਿਚ ਕਿਸੇ ਕਿਸਮ ਦੀ ਵੀ ਢਿੱਲ ਨਹੀਂ ਹੋਣੀ ਚਾਹੀਦੀ।

ਅੰਮ੍ਰਿਤ ਤਿਆਰ ਕਰਨ ਸਮੇਂ ਹੇਠ ਲਿਖੇ ਨੇਮਾਂ ਦਾ ਪਾਲਣ ਕਰਨਾ ਬਹੁਤ ਜ਼ਰੂਰੀ ਹੈ :

1. ਸਾਫ ਸੁਥਰਾ ਊਨੀ ਕੰਬਲ ਥੱਲੇ ਵਿਛਾਇਆ ਜਾਵੇ।
2. ਉੱਪਰ ਸੁਨਹਿਰੀ (ਕੁੰਡੀ ਜਾਂ ਲੰਗਰੀ) ਰੱਖੀ ਜਾਵੇ।
3. ਸੁਨਹਿਰੀ ਉੱਪਰ ਸਰਬ ਲੋਹ ਦਾ ਬਾਟਾ ਰੱਖਿਆ ਜਾਵੇ (ਬਾਟੇ ਦੇ ਕੁੰਡੇ ਨਹੀਂ ਹੋਣੇ ਚਾਹੀਦੇ)।
4. ਬਾਟੇ ਵਿਚ ਸਵੱਛ ਜਲ ਪਾਇਆ ਜਾਵੇ।
5. ਜਲ ਵਿਚ ਪਤਾਸੇ ਪਾਏ ਜਾਣ।
6. ਜਲ ਨੂੰ ਖੰਡੇ ਨਾਲ ਹਿਲਾਇਆ ਜਾਵੇ ਤੇ ਬਾਟੇ ਦੇ ਪੈਂਦੇ ਨੂੰ ਖੰਡੇ ਨਾਲ ਅੱਗੇ ਤੇ ਪਿਛੇ ਲਿਆ ਕੇ ਜ਼ੋਰ ਨਾਲ ਰਗੜਿਆ ਜਾਵੇ।

7. ਖੰਡੇ ਨਾਲ ਰਗੜਣ ਵਾਲਾ ਪਿਆਰਾ ਪਹਿਲਾਂ ਜਪੁਜੀ, ਦੂਜਾ ਜਾਪਿ ਸਾਹਿਬ, ਤੀਜਾ ਸੁਧਾ ਸਵੱਯੇ, ਚੌਥਾ ਚੌਪਈ ਸਾਹਿਬ ਤੇ ਪੰਜਵਾਂ ਅਨੰਦ ਸਾਹਿਬ ਦਾ ਸੰਪੂਰਨ ਪਾਠ ਬਿਲਕੁਲ ਸ਼ੁੱਧ ਕਰੇ।
8. ਬਾਣੀਆਂ ਦਾ ਪਾਠ ਬੀਰ ਆਸਣ ਵਿਚ ਬੈਠ ਕੇ ਕੀਤਾ ਜਾਵੇ।
9. ਪੰਜੇ ਪਿਆਰੇ ਬੀਰ ਆਸਣ ਵਿਚ ਆਪਣੀਆਂ ਪੰਜੇ ਉਂਗਲਾਂ ਬਾਟੇ ਦੇ ਦੁਆਲੇ ਇਸ ਤਰ੍ਹਾਂ ਰੱਖਣ ਕਿ ਦੋਨਾਂ ਹੱਥਾਂ ਦੇ ਅੰਗੂਠੇ ਆਪਸ ਵਿਚ ਮਿਲੇ ਹੋਏ ਹੋਣ, ਇਕ ਦੀ ਖੱਬੇ ਹੱਥ ਦੀ ਚੀਚੀ ਦੂਜੇ ਹੱਥ ਦੀ ਚੀਚੀ ਨਾਲ ਜੁੜੀ ਹੋਈ ਹੋਵੇ।
10. ਬਾਣੀ ਪੜ੍ਹਣ ਵਾਲਾ ਪਿਆਰਾ ਆਪਣੇ ਸੱਜੇ ਹੱਥ ਵਿਚ ਖੰਡਾ ਪਕੜ ਕੇ ਬਾਟੇ ਦੇ ਥੱਲੇ ਤੇ ਆਸੇ ਪਾਸੇ ਨੂੰ ਅੱਗੇ ਪਿਛੇ ਖੰਡਾ ਲੈ ਜਾ ਕੇ ਰਗੜੇ। ਜਦ ਉਸਦੀ ਬਾਣੀ ਦਾ ਭੋਗ ਪਵੇ ਤਾਂ ਉਹ ਨਾਲ ਦੇ ਪਿਆਰੇ ਦੇ ਸੱਜੇ ਹੱਥ ਵਿਚ ਖੰਡਾ ਫੜਾ ਦੇਵੇ ਤੇ ਆਪ ਖੱਬੇ ਅੰਗੂਠੇ ਨੂੰ ਆਪਣੇ ਸੱਜੇ ਹੱਥ ਦੇ ਅੰਗੂਠੇ ਨਾਲ ਜੋੜ ਦੇਵੇ। ਪੰਜੇ ਪਵਿੱਤਰ ਬਾਣੀਆਂ ਇਸੇ ਤਰ੍ਹਾਂ ਦੀ ਪੜ੍ਹਨੀਆਂ ਚਾਹੀਦੀਆਂ ਹਨ।
11. ਪਾਠ ਸਮੇਂ ਪੰਜੇ ਪਿਆਰਿਆਂ ਨੇ ਆਪਣੀਆਂ ਅੱਖਾਂ ਅੰਮ੍ਰਿਤ ਦੇ ਬਾਟੇ ਤੇ ਹੀ ਰੱਖਣੀਆਂ ਹਨ ਤੇ ਇੱਧਰ-ਉੱਧਰ ਬਿਲਕੁਲ ਨਹੀਂ ਝਾਕਣਾ ਤੇ ਨਾ ਹੀ ਹੱਥ ਬਾਟੇ ਦੇ ਦਵਾਲਿਉਂ ਚੁਕਣੇ ਹਨ।
12. ਗੁਟਕੇ ਤੋਂ ਦੇਖ ਕੇ ਪਾਠ ਕਰਨ ਦੀ ਮਨਾਹੀ ਹੈ ਕਿਉਂਕਿ ਫਿਰ ਨਿਗਾਹ ਗੁਟਕੇ ਤੇ ਪਵੇਗੀ ਜਲ ਤੇ ਨਹੀਂ।

ਹੁਣ ਅਸੀਂ ਇਹ ਵਿਚਾਰ ਕਰਨੀ ਹੈ ਕਿ ਉੱਪਰਲੇ ਸੁਨਹਿਰੀ ਅਸੂਲਾਂ ਦੀ ਪਾਲਣਾ ਕਰਨੀ ਕਿਉਂ ਜ਼ਰੂਰੀ ਹੈ? ਊਨੀ ਕੰਬਲ ਇਸ ਲਈ ਵਿਛਾਉਣਾ ਚਾਹੀਦਾ ਹੈ ਤਾਂ ਕਿ ਉਸ ਤੋਂ ਬਿਜਲੀ ਨਿਕਲ ਕੇ ਜ਼ਮੀਨ ਵਿਚ ਫਜ਼ੂਲ ਨਾ ਧੱਸ ਜਾਵੇ ਕਿਉਂਕਿ ਊਨੀ ਕੰਬਲ (Bad Conductor of Heat and Electricity) ਬਿਜਲੀ ਅਤੇ ਤਾਪ ਦਾ ਕੁਚਾਲਕ ਹੁੰਦਾ ਹੈ। ਇਸ ਦੇ ਥੱਲੇ ਵਿਛਾਉਣ ਨਾਲ ਜਲ ਬਿਜਲੀ ਵਾਲਾ (Electrified) ਹੋ ਜਾਂਦਾ ਹੈ। ਸੁਨਹਿਰੀ ਕੇਵਲ ਬਾਟੇ ਨੂੰ ਪੂਰੀ ਤਰ੍ਹਾਂ ਨਾਲ ਥੰਮਣ ਲਈ ਹੁੰਦਾ ਹੈ ਕਿਉਂਕਿ ਬਾਟਾ ਥੱਲਿਓਂ ਗੋਲ ਹੁੰਦਾ ਹੈ ਤੇ ਸੁਨਹਿਰੇ ਉੱਪਰ ਟਿਕਿਆ ਹੁੰਦਾ ਹੈ।

ਬਾਟੇ ਦਾ ਪੈਂਦਾ ਗੋਲ ਹੁੰਦਾ ਹੈ ਤੇ ਉਸਦੇ ਸਾਰੇ ਪਾਸੇ ਖੰਡੇ ਨਾਲ ਭਲੀ ਪ੍ਰਕਾਰ ਰਗੜੇ ਜਾ ਸਕਦੇ ਹਨ, ਥੱਲਿਉਂ ਸਿੱਧਾ ਹੋਵੇ ਤਾਂ ਸ਼ਰਤ ਪੂਰੀ ਨਹੀਂ ਹੁੰਦੀ।

ਸਵੱਛ ਜਲ ਹੀ ਬਿਜਲੀ ਨੂੰ ਗ੍ਰਹਿਣ ਕਰ ਸਕਦਾ ਹੈ।

ਪਤਾਸਾ ਕੋਈ ਛੋਟਾ, ਕੋਈ ਵੱਡਾ, ਕੋਈ ਵਿੰਗਾ ਤੇ ਕੋਈ ਕੋਝਾ ਹੁੰਦਾ ਹੈ ਉਹ ਸਾਰੇ ਹੀ ਜਲ ਵਿਚ ਘੁਲ ਮਿਲ ਜਾਂਦੇ ਹਨ ਤੇ ਜਲ ਦਾ ਹੀ ਰੂਪ ਹੋ ਜਾਂਦੇ ਹਨ। ਇਸ ਤਰ੍ਹਾਂ ਅੰਮ੍ਰਿਤ ਅਭਿਲਾਖੀ ਅੰਮ੍ਰਿਤ ਛੱਕ ਕੇ ਸਭ ਊਚ ਨੀਚ ਦਾ ਵਿਤਕਰਾ ਖਤਮ ਕਰਕੇ ਗੁਰ ਭਾਈ ਬਣ ਜਾਂਦੇ ਹਨ।

ਜਲ ਨੂੰ ਖੰਡੇ ਨਾਲ ਇਸ ਲਈ ਰਗੜਿਆ ਜਾਂਦਾ ਹੈ ਕਿਉਂਕਿ ਖੰਡਾ ਦੋ-ਧਾਰਾ ਹੁੰਦਾ ਹੈ, ਅੱਗੇ ਜਾਂਦਿਆਂ ਸ਼ਕਤੀ, ਪਿਛੇ ਪਰਤਦਿਆਂ ਭਗਤੀ ਬਖਸ਼ਦਾ ਹੈ, ਕਿਰਪਾਨ ਕੇਵਲ ਇਕ ਪਾਸਿਓਂ ਤਿੱਖੀ ਹੁੰਦੀ ਹੈ, ਇਸ ਲਈ ਇਸਦੀ ਵਰਤੋਂ ਨਹੀਂ ਕੀਤੀ ਜਾਂਦੀ।

**ਪੰਜ ਬਾਣੀਆਂ :**

1. ਜਪੁ ਮੂੰਹ ਨਾਲ ਹੁੰਦਾ ਹੈ।
2. ਜਾਪ ਅਜਪਾ ਜਾਪ ਅੰਤਰ ਆਤਮੇ ਹੁੰਦਾ ਹੈ।
3. ਸੁਧਾ ਸਵੱਯੇ ਅੰਮ੍ਰਿਤ ਰੂਪੀ ਪ੍ਰੇਮ ਬਖਸ਼ਦੇ ਹਨ।
4. ਚੌਪਈ, ਬੇਨਤੀ ਤੇ ਹਰ ਪ੍ਰਕਾਰ ਦੀ ਰੱਖਿਆ ਅਤੇ ਸਹਾਇਤਾ ਬਖਸ਼ਿਸ਼ ਕਰਦੀ ਹੈ।
5. ਪ੍ਰਭੂ ਦੀ ਪ੍ਰਾਪਤੀ ਨਾਲ ਪੂਰਨ ਅਨੰਦ, ਅਨੰਦ ਸਾਹਿਬ ਪ੍ਰਦਾਨ ਕਰਦਾ ਹੈ ਤੇ ਜਲ ਪਵਿੱਤਰ ਹੋ ਜਾਂਦਾ ਹੈ।

ਭਗਤੀ ਦੇ ਨਾਲ ਪੂਰਨ ਸ਼ਕਤੀ ਲਈ ਬੀਰ ਆਸਣ, ਸੱਜਾ ਗੋਡਾ ਥੱਲੇ ਤੇ ਖੱਬਾ ਉਪਰ ਕਰਕੇ ਹੀ ਨਿਸ਼ਾਨਾ ਢੁੰਡਿਆ ਜਾਂਦਾ ਹੈ।

ਜਿਸ ਤਰ੍ਹਾਂ ਪੰਜ ਬੈਟਰੀਆਂ ਦੇ ਨੈਗੇਟਿਵ ਤੇ ਪੋਜੇਟਿਵ ਆਪਸ ਵਿਚ ਮਿਲ ਕੇ ਇਕ ਵੱਡੀ ਬੈਟਰੀ ਦੀ ਸ਼ਕਤੀ ਬਣ ਜਾਂਦੀ ਹੈ। ਇਸੇ ਤਰ੍ਹਾਂ ਪੰਜ ਪਿਆਰਿਆਂ ਦੀ ਸਮੁੱਚੀ ਤਾਕਤ ਗੁਰੂ ਦਾ ਰੂਪ ਧਾਰਨ ਕਰ ਲੈਂਦੀ ਹੈ।

**ਅੰਮ੍ਰਿਤ ਸੰਚਾਰ ਦੀ ਵਿਧੀ :**

ਅੰਮ੍ਰਿਤ ਅਭਿਲਾਖੀਆਂ ਦਾ ਕੇਸੀ ਇਸ਼ਨਾਨ ਕੀਤਾ ਹੋਵੇ, ਪੰਜ ਕਕਾਰ ਹੋਣ ਜਿਵੇਂ ਕੜਾ, ਕੇਸ, ਕੰਘਾ, ਕਛਹਿਰਾ ਤੇ ਕਿਰਪਾਨ ਪਹਿਨੀ ਹੋਣੀ ਚਾਹੀਦੀ ਹੈ। ਫਿਰ ਪੰਜ ਪਿਆਰਿਆਂ ਦੇ ਮੁਖੀ ਨੂੰ ਉਹਨਾਂ ਤੋਂ ਪੁੱਛਣਾ ਚਾਹੀਦਾ ਹੈ ਕਿ ਉਹ ਆਪਣਾ ਸੀਸ ਗੁਰੂ ਨੂੰ ਅਰਪਣ ਕਰਨ ਲਈ ਤਿਆਰ-ਬਰ-ਤਿਆਰ ਹਨ। ਹਾਂ ਦਾ ਉੱਤਰ ਮਿਲਣ ਤੇ ਉਹਨਾਂ ਨੂੰ ਅੰਮ੍ਰਿਤ ਛਕਾਉਣ ਵਾਲੇ ਕਮਰੇ ਵਿਚ ਲਿਜਾਇਆ ਜਾਵੇ। ਅੰਮ੍ਰਿਤ ਛਕਾਉਣ ਵਾਲੇ ਪੰਜ ਪਿਆਰੇ, ਜਿਨ੍ਹਾਂ ਦੀ ਚੋਣ ਸਿੱਖ ਕੌਮ ਵਿਚੋਂ ਟੁਣਕਾ ਕੇ ਕੀਤੀ ਹੋਈ ਹੋਵੇ ਉਹ ਅਰਦਾਸਾ-ਸੋਧਣ। ਇਕ ਛੇਵਾਂ ਸਿੰਘ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠ ਜਾਵੇ ਅਤੇ ਬਾਕੀ ਦੇ ਪੰਜ ਮਿਲ ਕੇ ਸਾਹਮਣੇ ਖੜ੍ਹੋ ਜਾਣ ਅਤੇ ਮਨ ਅੰਦਰ ਪਰਮੇਸ਼ਰ (ਕਲਗੀਧਰ) ਜੀ ਦੇ ਚਰਨਾਂ ਵਿਚ ਨਿਮਰਤਾ ਸਹਿਤ ਦੋਨੋਂ ਹੱਥ ਜੋੜ ਕੇ ਜੋਦੜੀ ਕਰਨ ਕਿ ਅਸੀਂ ਨਾਮ ਲੀਨ ਪੰਜ ਪਿਆਰੇ ਤੁਸਾਂ ਦੇ ਬਲ ਸਦਕੇ ਇਸ ਮਹਾਨ ਕਾਰਜ ਦੀ ਪੂਰਤੀ ਲਈ ਹਾਜ਼ਰ ਹੋਏ ਹਾਂ। ਆਪ ਮਿਹਰ ਕਰਕੇ ਆਪਣੀ ਕਲਾ ਸਾਡੇ ਵਿਚ ਬਿਰਾਜਮਾਨ ਕਰੋ, ਜਿਸ ਦੁਆਰਾ ਅਸੀਂ ਤੁਹਾਡੇ ਅੰਮ੍ਰਿਤ ਦੀ ਦਾਤ ਇਹਨਾਂ ਗੁਰਮੁਖ ਵੀਰਾਂ ਨੂੰ ਦੇ ਸਕੀਏ। ਸਾਨੂੰ ਤੁਸੀਂ ਹੀ ਸੋਝੀ ਬਖਸ਼ਣੀ ਹੈ, ਜਿਸ ਦੁਆਰਾ ਅਸੀਂ ਅੰਮ੍ਰਿਤ ਅਭਿਲਾਖੀਆਂ ਨੂੰ ਤੁਹਾਡੇ ਲੜ ਲਾ ਸਕੀਏ।

ਅਰਦਾਸ ਉਪਰੰਤ ਤਾਬਿਆ ਬੈਠਾ ਸਿੰਘ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਹੁਕਮਨਾਮਾ ਲਵੇ ਅਤੇ ਪੰਜੇ ਪਿਆਰੇ ਦੱਸੀ ਹੋਈ ਵਿਧੀ ਮੁਤਾਬਿਕ ਅੰਮ੍ਰਿਤ ਤਿਆਰ ਕਰਨ। ਅੰਮ੍ਰਿਤ ਤਿਆਰ ਹੋਣ ਤੇ ਅਰਦਾਸਾ ਸੋਧਿਆ ਜਾਵੇ ਅਤੇ ਭੁੱਲ ਚੁੱਕ ਬਖਸ਼ਾਈ ਜਾਵੇ। ਹੁਣ ਵਾਰੀ-ਵਾਰੀ ਇਕ-ਇਕ ਸੱਜਣ ਨੂੰ ਅੱਗੇ ਆਉਣ ਲਈ ਕਿਹਾ ਜਾਵੇ ਫਿਰ ਪਹਿਲਾਂ ਪੰਜ ਚੂਲ਼ੇ ਅੱਖਾਂ 'ਚ ਪੂਰੇ ਜ਼ੋਰ ਨਾਲ ਮਾਰੇ ਜਾਣ, ਫੇਰ ਪੰਜ ਚੂਲ਼ੇ ਕੇਸਾਂ ਵਿਚ ਪਾਏ ਜਾਣ, ਤੀਜੀ ਵਾਰ ਪੰਜ ਚੂਲ਼ੇ ਛਕਾਏ ਜਾਣ ਅਤੇ ਹਰ ਚੂਲ਼ੇ ਦੇ ਮਗਰੋਂ ਕਿਹਾ ਜਾਵੇ ਬੋਲ "ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਿਹ॥" ਇਸ ਗੱਲ ਦਾ ਖਿਆਲ ਰੱਖਿਆ ਜਾਵੇ ਕਿ ਕਿਤੇ ਵੀ ਅਸੀਂ ਆਪਣੇ ਵਲੋਂ ਸ੍ਰੀ ਸ਼ਬਦ ਨਾਲ ਨਹੀਂ ਜੋੜਨਾ। ਇਸ ਤਰ੍ਹਾਂ 15 ਵਾਰ ਆਪ ਫ਼ਤਿਹ ਗਜਾਈ ਜਾਵੇ ਤੇ 15 ਵਾਰੀ ਹੀ ਅਭਿਲਾਖੀ ਪਾਸੋਂ ਬੁਲਵਾਈ ਜਾਵੇ। ਇਸ ਤਰ੍ਹਾਂ "ਵਾਹਿਗੁਰੂ" ਸ਼ਬਦ ਦਾ ਜਾਪ 30 ਵਾਰ ਹੋ ਜਾਂਦਾ ਹੈ।

ਅੰਮ੍ਰਿਤ ਦਾ ਛਿੱਟਾ ਮਾਰਨ ਵਿਚ ਕੋਈ ਕਾਹਲੀ ਨਾ ਕੀਤੀ ਜਾਵੇ ਤੇ ਦੂਜਾ ਛਿੱਟਾ ਉੱਨਾ ਚਿਰ ਨਾ ਮਾਰਿਆ ਜਾਵੇ ਜਦ ਤੱਕ ਫ਼ਤਿਹ ਦਾ ਜੁਆਬ ਫ਼ਤਿਹ ਵਿਚ ਨਾ ਆਵੇ।

ਸਾਡੇ ਸਰੀਰ ਵਿਚ ਤਿੰਨ ਥਾਵਾਂ ਤੇ ਗੰਦਗੀ ਹੈ ਅੱਖਾਂ ਵਿਚ, ਦਿਮਾਗ ਵਿਚ, ਤੀਸਰਾ ਮਨ ਵਿਚ। ਇਸ ਗੰਦਗੀ ਨੂੰ ਦੂਰ ਕਰਨ ਵਾਸਤੇ ਕਲਗੀਧਰ ਪਾਤਸ਼ਾਹ ਨੇ ਪਹਿਲਾਂ ਅੱਖਾਂ ਵਿਚ ਪੰਜ ਛਿੱਟੇ ਮਾਰ ਕੇ ਸਾਫ ਕਰਨ ਲਈ ਹੁਕਮ ਦਿੱਤਾ ਕਿਉਂਕਿ ਮੈਲੀਆਂ ਅੱਖਾਂ ਨੂੰ ਨਾ ਮਾਂ ਦਿੱਸਦੀ ਹੈ, ਨਾ ਭੈਣ, ਨਾ ਧੀ। ਇਹ ਜਦੋਂ ਵੀ ਕਿਸੇ ਸੁਹਣੀ ਚੀਜ਼ ਨੂੰ ਵੇਖਦੀਆਂ ਹਨ ਤਾਂ ਝੱਟ ਹੀ ਮੈਲੀਆਂ ਹੋ ਜਾਂਦੀਆਂ ਹਨ ਇਸੇ ਲਈ ਧਨੀ ਰਾਮ ਚਾਤ੍ਰਿਕ ਜੀ ਨੇ ਆਪਣੀ ਕਵਿਤਾ 'ਅੱਖਾਂ' ਵਿਚ ਇਹਨਾਂ ਸਤਰਾਂ ਦਾ ਉਚਾਰਨ ਕੀਤਾ ਹੈ :

**ਅੱਖੀਓਂ ਤੱਕਣਾ ਸਿਫ਼ਤ ਤੁਹਾਡੀ, ਕੌਣ ਕਹੇ ਤੁਸੀਂ ਤੱਕੋ ਨਾ,**
**ਜਗਤ ਤਮਾਸ਼ਾ ਜੰਮ-ਜੰਮ ਤੱਕੋ, ਤਕੱਦੀਆਂ-ਤੱਕਦੀਆਂ ਥੱਕੋ ਨਾ।**
**ਪਰ ਇਸ ਤੱਕ ਵਿਚ ਚੇਤਾ ਰੱਖਣਾ ਮੈਲੀਆਂ ਮੂਲ ਨਾ ਹੋਇਓ ਜੇ,**
**ਜੀਵਨ ਦਾਤੇ ਦੇ ਅੰਮ੍ਰਿਤ ਨੂੰ ਜ਼ਹਿਰ ਬਣਾ ਕੇ ਫੱਕੋ ਨਾ।**

ਇਸ ਲਈ ਸਭ ਤੋਂ ਪਹਿਲਾਂ ਅੱਖਾਂ ਦੀ ਗੰਦਗੀ ਨੂੰ ਦੂਰ ਕਰਨ ਲਈ, ਅੱਖਾਂ ਵਿਚ ਛਿੱਟੇ ਮਾਰੇ ਜਾਂਦੇ ਹਨ, ਫੇਰ ਦਿਮਾਗ ਵਿਚ ਕਈ ਗਲਤ ਨਿਸ਼ਚੇ ਵੜੇ ਹੁੰਦੇ ਹਨ ਜੋ ਕਿਸੇ ਤਰੀਕੇ ਨਾਲ ਵੀ ਸਾਫ਼ ਨਹੀਂ ਕੀਤੇ ਜਾ ਸਕਦੇ ਕਿਉਂਕਿ ਦਿਮਾਗੀ ਸ਼ਕਤੀ ਨਾਲ ਹੀ ਇਨਸਾਨ ਚੰਗੇ ਮਾੜੇ ਦੀ, ਆਪਣੇ ਪਰਾਏ ਦੀ ਪਹਿਚਾਣ ਕਰ ਸਕਦਾ ਹੈ। ਸੋ ਇਸ ਨੂੰ ਅੰਮ੍ਰਿਤ ਦੇ ਛਿੱਟਿਆਂ ਦੁਆਰਾ ਹੀ ਧੋ ਕੇ ਪਵਿੱਤਰ ਕੀਤਾ ਜਾ ਸਕਦਾ ਹੈ। ਇਹੋ ਹੀ ਦਸਮ ਦੁਆਰ ਵਿਚ ਪ੍ਰਵੇਸ਼ ਕਰਕੇ ਦਿਮਾਗ ਸਾਫ਼ ਕਰਦਾ ਹੈ।

ਹੁਣ ਮਨ ਦੀ ਮੈਲ (ਜਿਹੜਾ ਕਿ ਸ਼ੈਤਾਨ ਦਾ ਚਰਖਾ ਹੈ) ਨੂੰ ਖਤਮ ਕਰਨ ਲਈ ਪੰਜ ਵਾਰੀ ਅੰਮ੍ਰਿਤ ਮੂੰਹ ਵਿਚ ਪਾ ਕੇ ਮਨ ਨੂੰ ਸਾਫ਼ ਕੀਤਾ ਜਾਂਦਾ ਹੈ ਕਿਉਂਕਿ ਬਾਣੀ ਦਾ ਫੁਰਮਾਨ ਹੈ :

**ਮਨ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹੱਛਾ ਨ ਹੋਇ॥**

*(ਪੰਨਾ-੫੫੮)*

ਹੁਣ ਜਦੋਂ ਅੱਖਾਂ ਸਾਫ਼ ਹੋ ਗਈਆਂ, ਦਿਮਾਗੀ ਮੈਲ ਧੋਤੀ ਗਈ, ਮਨ ਸਾਫ਼ ਹੋ ਗਿਆ ਤੇ ਹੁਣ ਨਾਮ ਦਾ ਬੀਜ ਪਾਇਆ ਜਾਵੇ ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਫੁਰਮਾਨ ਹੈ :

**ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਮੈ॥**

**ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੂਟੈ ਨਾਹੀ ਅਭਿਮਾਨੈ॥** *(ਪੰਨਾ-੧੨੦੫)*

ਅਖੀਰ ਤੇ ਪੰਜ ਪਿਆਰੇ 'ਵਾਹਿਗੁਰੂ' ਗੁਰੂ ਮੰਤਰ ਦਾ ਉਚਾਰਨ ਖੜ੍ਹੇ ਹੋ ਕੇ ਕਰਨ ਅਤੇ ਅਭਿਲਾਖੀਆਂ ਨੂੰ ਦ੍ਰਿੜ੍ਹ ਕਰਵਾਉਣ ਕਿਉਂਕਿ ਭਾਈ ਗੁਰਦਾਸ ਜੀ ਦਾ ਫੁਰਮਾਨ ਹੈ:

**ਵਾਹਿਗੁਰੂ ਗੁਰ ਮੰਤਰ ਹੈ ਜਪਿ ਹਉਮੈ ਖੋਈ।**

*(ਵਾਰ ੧੩ ਵੀਂ ਪਉੜੀ ੨)*

ਫਿਰ **ਮੂਲ ਮੰਤਰ ੧ਓ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ਜਪੁ॥**

**ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥** ਦਾ ਪਾਠ ਵੀ ਸਭ ਨੂੰ ਦ੍ਰਿੜ੍ਹ ਕਰਵਾਇਆ ਜਾਵੇ।

ਅਖੀਰ ਵਿਚ ਪੰਜ ਪਿਆਰਿਆਂ ਦਾ ਮੁਖੀ ਸਾਰੇ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਬਾਰੇ ਚਾਨਣਾ ਪਾਵੇ ਅਤੇ ਸਿੱਖ ਰਹਿਤ ਦੀਆਂ ਪਰੰਪਰਾਵਾਂ ਨੂੰ ਸਮਝਾਇਆ ਜਾਵੇ ਅਤੇ ਕਿਹਾ ਜਾਵੇ ਕਿ ਅੱਜ ਤੋਂ ਪਿਛੋਂ ਤੁਸਾਂ ਦੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਾਤਾ ਸਾਹਿਬ ਕੌਰ ਅਤੇ ਜਨਮ ਭੂਮੀ ਆਨੰਦਪੁਰ ਸ੍ਰੀ ਕੇਸਗੜ੍ਹ ਸਾਹਿਬ ਹੈ। ਤੁਸੀਂ ਸਾਰੇ ਗੁਰੂ ਭਾਈ ਹੋ, ਕੋਈ ਉੱਚਾ ਨੀਵਾਂ ਨਹੀਂ। ਪੰਜ ਕਕਾਰਾਂ ਨੂੰ ਹਮੇਸ਼ਾ ਧਾਰਨ ਕਰਕੇ, ਪੰਜ ਬਾਣੀਆਂ ਦਾ ਨਿਤਨੇਮੀ ਹੋਣਾ, ਚਾਰ ਬੱਜਰ ਕੁਰਹਿਤਾਂ ਤੋਂ ਬਚਣਾ, ਅੰਮ੍ਰਿਤ ਵੇਲੇ ਉੱਠ ਕੇ ਗੁਰੂ ਮੰਤਰ ਦਾ ਜਾਪ ਕਰਨਾ, ਹਰ ਸਮੇਂ ਉੱਠਦਿਆਂ, ਬੈਠਦਿਆਂ, ਤੁਰਦਿਆਂ, ਫਿਰਦਿਆਂ ਇਸ ਨਾਮ ਦੀ ਹੀ ਅਰਾਧਨਾ ਕਰਨੀ, ਗੁਰੂ ਨੂੰ ਹਮੇਸ਼ਾ ਅੰਗ ਸੰਗ ਸਮਝਣਾ ਤੇ ਸਾਰੇ ਕਾਰਜ ਗੁਰਮਤਿ ਅਨੁਸਾਰ ਕਰਨੇ ਚਾਹੀਦੇ ਹਨ। ਅਖੀਰ ਵਿਚ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ ਅਤੇ ਸਾਰੇ ਅੰਮ੍ਰਿਤਧਾਰੀ ਸਿੰਘ ਬਚੇ ਹੋਏ ਅੰਮ੍ਰਿਤ ਨੂੰ ਰੱਜ ਕੇ ਇੱਕੋ ਬਾਟੇ 'ਚੋਂ ਛਕਣ।

ਅੰਮ੍ਰਿਤਧਾਰੀ ਬਣਨਾ ਹਰ ਇਕ ਸਿੱਖ ਦਾ ਮੁਖ ਫ਼ਰਜ਼ ਬਣਦਾ ਹੈ ਕਿਉਂਕਿ ਸਾਹਿਬ ਕਲਗੀਧਰ ਪਾਤਸ਼ਾਹ ਦੇ ਬਚਨ ਹਨ :

**ਧਰੇ ਕੇਸ ਪਾਹੁਲ ਬਿਨ ਭੇਖੀ ਮੂਰਖ ਸਿੱਖ।**
**ਮੇਰਾ ਦਰਸ਼ਨ ਨਹੀਂ ਤਿਸ ਪਾਪੀ ਤਿਆਗੈ ਬਿਖ।**



# ਅੰਮ੍ਰਿਤ ਪੀਵਹੁ ਸਦਾ ਚਿਰ ਜੀਵਹੁ

ਇਹ ਪਵਿੱਤਰ ਮਹਾਂ ਵਾਕ ਸ਼ਾਂਤੀ ਦੇ ਸੋਮੇ, ਸ਼ਹੀਦਾਂ ਦੇ ਸਿਰਤਾਜ, ਸਤੁ, ਸੰਤੋਖ ਅਤੇ ਧੀਰਜ ਦੇ ਮੁਜੱਸਮੇਂ ਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਗਏ ਹਨ ਜੋ ਗੁਰੂ ਗ੍ਰੰਥ ਸਾਹਿਬ ਜੀ ਦੇ 496 ਅੰਗ ਉੱਪਰ ਰਾਗ ਗੂਜਰੀ ਵਿਚ ਅੰਕਿਤ ਹਨ। ਇਸ ਸ਼ਬਦ ਦਾ ਭਾਵ ਮਨੁੱਖੀ ਜੀਵ ਨੂੰ ਨਾਮ ਰੂਪੀ ਅੰਮ੍ਰਿਤ ਪੀਣ ਦੀ ਪ੍ਰੇਰਨਾ ਹੈ। ਪਵਿੱਤਰ ਅੰਮ੍ਰਿਤ ਦੀ ਪਾਹੁਲ ਲੈਣ ਪਿਛੋਂ ਸਿਮਰਨ ਅਭਿਆਸੀ ਨਾਮ ਦੀ ਅਰਾਧਨਾ ਕਰਨ ਨਾਲ ਆਪ ਹੀ ਨਹੀਂ ਤਰਦਾ ਸਗੋਂ ਉਹ ਕੁਲਾਂ ਦਾ ਵੀ ਉੱਧਾਰ ਕਰਵਾ ਲੈਂਦਾ ਹੈ ਅਤੇ ਉਸਦੀ ਛੁਹ ਅਤੇ ਮਿਲਾਪ ਰਾਹੀਂ ਸੰਸਾਰ ਵੀ ਤਰ ਜਾਂਦਾ ਹੈ। ਇਸੇ ਪ੍ਰਥਾਇ ਸੁਖਮਨੀ ਸਾਹਿਬ ਵਿਚ ਸਤਿਗੁਰਾਂ ਦਾ ਪਵਿੱਤਰ ਫੁਰਮਾਨ ਹੈ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰ॥**

*(ਪੰਨਾ-੨੯੫)*

ਸਮੁੱਚੇ ਸ਼ਬਦ ਦੀ ਵਿਚਾਰ ਕਰਨ ਤੇ ਜਗਿਆਸੂ ਨੂੰ ਇਹੋ ਪ੍ਰੇਰਨਾ ਮਿਲਦੀ ਹੈ ਕਿ ਜੋ ਅਨੰਦ ਪ੍ਰਭੂ ਦੀ ਭਗਤੀ ਕਰਨ ਨਾਲ ਜੀਵ ਨੂੰ ਪ੍ਰਾਪਤ ਹੁੰਦਾ ਹੈ ਉਹ ਅਨੰਦ ਦੁਨਿਆਵੀਂ ਪਦਾਰਥਾਂ ਨੂੰ ਇਕੱਠੇ ਕਰਨ ਵਿਚ ਅਤੇ ਝੂਠੀ ਮਾਇਆ ਇਕੱਤਰ ਕਰਨ ਨਾਲ ਪ੍ਰਾਪਤ ਹੋ ਹੀ ਨਹੀਂ ਸਕਦਾ। ਜੋ ਪਰਮਾਤਮਾ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ, ਰਿਜ਼ਕ ਦੇਣ ਵਾਲਾ ਅਤੇ ਸਾਰੀ ਬਨਸਪਤੀ ਦਾ ਪ੍ਰਤਿਪਾਲਕ ਹੈ ਉਸਦੇ ਜੀਵਾਂ ਨੂੰ ਉਸ ਪਰਮਾਤਮਾ ਦੀਆਂ ਅਸੀਸਾਂ ਦਾ ਪਾਤਰ ਬਣਨ ਲਈ ਉਸਦੇ ਨਾਮ ਦੀ ਅਰਾਧਨਾ ਕਰਨੀ ਚਾਹੀਦੀ ਹੈ, ਕਿਉਂਕਿ ਨਾਮ ਦੀ ਅਰਾਧਨਾ ਕਰਨ ਕਰਕੇ ਜੀਵ ਦੇ ਸਾਰੇ ਅਸਾਧ ਰੋਗ ਵੀ ਮਿਟ ਜਾਂਦੇ ਹਨ ਜਿਵੇਂ ਕਿ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ :

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ**
**ਪਿਤਰੀ ਹੋਇ ਉਧਾਰੋ॥**
**ਸੋ ਹਰਿ ਹਰਿ ਤੁਮ ਸਦ ਹੀ ਜਾਪਹੁ**
**ਜਾ ਕਾ ਅੰਤ ਨਾ ਪਾਰੋ॥**
**ਪੂਤਾ ਮਾਤਾ ਕੀ ਅਸੀਸ॥**
**ਨਿਮਖ ਨਾ ਬਿਸਰਉ ਤੁਮ ਕਉ ਹਰਿ ਹਰਿ**
**ਸਦਾ ਭਜਹੁ ਜਗਦੀਸ॥**

*(ਪੰਨਾ-੪੯੬)*

ਪਰਮਾਤਮਾ ਦਾ ਨਾਮ ਜਪਣ ਨਾਲ ਮਨੁੱਖੀ ਜੀਵ ਨੂੰ ਸਤਿਗੁਰਾਂ ਦੀ ਦਿਆਲਤਾ ਪ੍ਰਾਪਤ ਹੋ ਜਾਂਦੀ ਹੈ। ਜਦੋਂ ਇਹ ਗੁਰਮੁਖ ਪਿਆਰਿਆਂ ਦੀ ਸੰਗਤ ਕਰਕੇ ਹਰੀ ਦਾ ਪਵਿੱਤਰ ਨਾਮ ਗੁਰਬਾਣੀ ਦੇ ਕੀਰਤਨ ਰਾਹੀਂ ਸੁਣਦਾ ਹੈ ਤਾਂ ਉਸਦੀ ਆਤਮਾ, ਪਰਮਾਤਮਾ ਨਾਲ ਜੁੜ ਜਾਂਦੀ ਹੈ ਅਤੇ ਉਹ ਸਭ ਕੁਝ ਭੁਲ ਕੇ ਉਸ ਪਰਮਾਤਮਾ ਦੇ ਨਾਮ ਵਿਚ ਅਜਿਹਾ ਲੀਨ ਹੁੰਦਾ ਹੈ ਕਿ ਉਸਦੀ ਬਿਰਤੀ ਪਰਮਾਤਮਾ ਨਾਲ ਜੁੜ ਕੇ ਅੰਤਰ ਆਤਮੇ ਅਨੰਦ ਮਾਣਦੀ ਹੈ ਅਤੇ ਅੰਮ੍ਰਿਤ ਨਾਮਿ ਦਾ ਰਸ ਪੀ ਕੇ ਆਪਣੇ ਆਪ ਨੂੰ ਤ੍ਰਿਪਤ ਕਰਦੀ ਹੈ। ਭਗਤ ਰਵਿਦਾਸ ਜੀ ਨੇ ਵੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪਣੇ ਭਾਵ ਪ੍ਰਗਟ ਕੀਤੇ ਹਨ:

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥**

*(ਪੰਨਾ ੬੫੯)*

ਇਸ ਪ੍ਰੀਤ ਨੂੰ ਗੁਰੂ ਅਰਜਨ ਦੇਵ ਜੀ ਇਸ ਸ਼ਬਦ ਦੁਆਰਾ ਇੰਝ ਉਜਾਗਰ ਕਰਦੇ ਹਨ :

**ਸਤਿਗੁਰ ਤੁਮ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥**
**ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥**

*(ਪੰਨਾ-੪੯੬)*

ਗੁਰੂ ਕਲਗੀਧਰ ਪਾਤਸ਼ਾਹ ਨੇ ਵੀ ਇਸੇ ਪ੍ਰੀਤ ਦਾ ਜ਼ਿਕਰ ਦਸਮ ਗ੍ਰੰਥ ਵਿਚ ਇਸ ਪ੍ਰਕਾਰ ਕੀਤਾ ਹੈ:

**ਕਹਾਂ ਭਯੋ ਜੋ ਦੋਊ ਲੋਚਨਿ ਮੂੰਦਿ ਕੈ ਬੈਠ**
**ਰਹਿਓ ਬਕ ਧਿਆਨ ਲਗਾਇਓ।**
**ਨਾਤ ਫਿਰਿਓ ਲੀਏ ਸਾਤ ਸਮੁੰਦਰਨ ਲੋਕ**
**ਗਇਓ ਪ੍ਰਲੋਕ ਗਵਾਇਓ।**
**ਬਾਸ ਕੀਓ ਬਿਖਿਆਨ ਸੋ ਬੈਠ ਕੈ**
**ਐਸੇ ਹੀ ਐਸ ਸੁ ਬੈਸ ਬਤਾਇਓ।**
**ਸਾਚਿ ਕਹੋ ਸੁਨਿ ਲੇਹੁ ਸਭੈ**
**ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।**

*(ਤ੍ਵਪ੍ਰਸਾਦਿ ਸਵੱਯੇ)*

ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਦੀ ਵੀ ਇਹੋ ਮੁਰਾਦ ਸੀ ਕਿ ਜੋ ਨਾਮ ਤੋਂ ਹੀਣੇ ਲੋਕ ਪਰਮਾਤਮਾ ਤੋਂ ਪੂਰੀ ਤਰ੍ਹਾਂ ਬੇਮੁੱਖ ਹੋ ਚੁੱਕੇ ਸਨ, ਜਿਨ੍ਹਾਂ ਦੀ ਮਰਦਊ ਤਾਕਤ ਬਿਲਕੁਲ ਖ਼ਤਮ ਹੋ ਚੁੱਕੀ ਸੀ, ਜਿਉਂਦੇ ਹੀ ਮੁਰਦਾ ਹੋ ਚੁੱਕੇ ਸਨ।

ਉਨ੍ਹਾਂ ਨੂੰ ਜੀਵਨ-ਜਾਚ ਸਿਖਾਈ ਜਾਵੇ। ਇਹੋ ਕਾਰਨ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਅਕਾਲ ਪੁਰਖ ਦੇ ਹੁਕਮ ਨੂੰ ਮੰਨਦੇ ਹੋਏ ਜਿਸ ਪ੍ਰਤੀ ਉਹਨਾਂ ਦਾ ਬਚਿਤ੍ਰ ਨਾਟਕ ਵਿਚ ਫੁਰਮਾਨ ਹੈ :

**ਮੈਂ ਅਪਨਾ ਸੁਤਿ ਤੋਹਿ ਨਿਵਾਜਾ।**
**ਪੰਥੁ ਪ੍ਰਚੁਰ ਕਰਬੇ ਕੋ ਸਾਜਾ।**

*(ਦਸਮ ਗ੍ਰੰਥ)*

ਮੁਰਦਾ ਰੂਹਾਂ ਨੂੰ ਮੁੜ ਸੁਰਜੀਤ ਕਰਨ ਲਈ 1699 ਈਸਵੀ ਵਿਚ ਅਨੰਦਪੁਰ ਸਾਹਿਬ ਵਿਖੇ 'ਖ਼ਾਲਸਾ ਪੰਥ' ਦੀ ਸਿਰਜਣਾ ਕੀਤੀ ਅਤੇ 'ਖੰਡੇ ਬਾਟੇ' ਦਾ ਅੰਮ੍ਰਿਤ ਛਕਾਉਣ ਪਿਛੋਂ ਖ਼ਾਲਸੇ ਨੂੰ ਆਪਣਾ ਹੀ ਨਿਜ ਰੂਪ ਦੇ ਦਿੱਤਾ ਜਿਸ ਦੀ ਪੁਸ਼ਟੀ ਭਾਈ ਗੁਰਦਾਸ ਦੂਜੇ ਨੇ (ਜੋ ਗੁਰੂ ਗੋਬਿੰਦ ਸਿੰਘ ਜੀ ਦੇ 52 ਕਵੀਆਂ ਵਿਚੋਂ ਇਕ ਸਨ), ਆਪਣੀ ਵਾਰ ਰਾਹੀਂ ਇੰਝ ਕੀਤੀ ਹੈ:

**ਹਰਿ ਸਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ।**
**ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।**
**ਗੁਰੁ ਦਾਸ ਮਨਾਈ ਕਾਲਕਾ ਖੰਡੇ ਕੀ ਵੇਲਾ।**
**ਪੀਓ ਪਾਹੁਲ ਖੰਡਿ ਧਾਰ ਹੋਇ ਜਨਮ ਸੁਹੇਲਾ।**
**ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।**

*(ਵਾਰ ੪੧ ਪਉੜੀ- ਪਹਿਲੀ)*

ਪੰਜ ਪਿਆਰਿਆਂ ਨੂੰ ਸੀਸ ਅਰਪਣ ਕਰਕੇ ਜੋ ਅੰਮ੍ਰਿਤ ਦੀ ਦਾਤ ਦਸ਼ਮੇਸ਼ ਪਿਤਾ ਜੀ ਤੋਂ ਪ੍ਰਾਪਤ ਹੋਈ ਦੀ ਘਟਨਾ ਵਿਚ ਤਿੰਨ ਪ੍ਰਤੀਬਿੰਬ ਉੱਭਰਕੇ ਸਾਡੇ ਸਾਹਮਣੇ ਆਉਂਦੇ ਹਨ। ਪਹਿਲਾ-ਸਿਰ ਦੇ ਕੇ ਅੰਮ੍ਰਿਤ ਦੀ ਦਾਤ ਮਿਲਣਾ, ਦੂਸਰਾ-ਗੁਰੂ ਨਾਨਕ ਦੇਵ ਜੀ ਦੇ "ਪੰਚਿ ਪਰਵਾਣ ਪੰਚਿ ਪ੍ਰਧਾਨਿ" ਅਨੁਸਾਰ ਪੰਜਾਂ ਦਾ ਪੰਥ ਵਿਚ ਸਰਵੋਤਮ ਹੋਣਾ ਅਤੇ ਤੀਸਰਾ-ਜ਼ਾਤ ਪਾਤ ਦੇ ਬੰਧਨਾਂ ਤੋਂ ਛੁਟਕਾਰਾ ਪਾ ਕੇ ਕੇਵਲ ਇਕ ਅਕਾਲ ਪੁਰਖ ਦੇ ਪੁਜਾਰੀ ਹੋਣਾ। ਇਸ ਵਿਚਾਰਧਾਰਾ ਦਾ ਮੁਖ ਮੰਤਵ ਮਨੁੱਖਤਾ ਨੂੰ ਸਾਂਝੀਵਾਲਤਾ ਦੀ ਲੜੀ ਵਿਚ ਪਰੋ ਕੇ ਜ਼ਾਤ-ਪਾਤ ਅਤੇ ਊਚ-ਨੀਚ ਦੇ ਭੇਦ ਭਾਵ ਨੂੰ ਮਿਟਾ ਕੇ ਸਿਰਫ ਇਕ ਅਕਾਲ ਪੁਰਖ ਦੇ ਸਪੁੱਤਰ ਬਣ ਕੇ ਵਾਹਿਗੁਰੂ ਗੁਰ ਮੰਤ੍ਰ ਦੀ ਅਰਾਧਨਾ ਕਰਦਿਆਂ ਹੋਇਆ ਸੰਤ ਸਿਪਾਹੀ ਬਣ ਕੇ ਭਗਤੀ ਤੇ ਸ਼ਕਤੀ ਦੇ ਸੁਮੇਲ ਨੂੰ ਪ੍ਰਗਟ ਕਰਨਾ ਸੀ। ਵਿਚਾਰ ਅਧੀਨ ਸ਼ਬਦ ਵਿਚ ਵੀ ਇਹੋ ਵਿਚਾਰਧਾਰਾ ਪ੍ਰਗਟ ਹੋ ਰਹੀ ਹੈ। ਗੁਰੂ ਅਰਜਨ ਦੇਵ ਜੀ ਵੀ ਜੀਵ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਇਸ ਪ੍ਰਕਾਰ ਕਰ ਰਹੇ ਹਨ:

ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ
ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ
ਕਬਹਿ ਨ ਬਿਆਪੈ ਚਿੰਤਾ॥
ਭਵਰੁ ਤੁਮਾਰਾ ਇਹੁ ਮਨੁ ਹੋਵਉ
ਹਰਿ ਚਰਣਾ ਹੋਹੁ ਕਉਲਾ॥
ਨਾਨਕ ਦਾਸੁ ਉਨ ਸੰਗਿ ਲਪਟਾਇਓ
ਜਿਉ ਬੂੰਦਹਿ ਚਾਤ੍ਰਿਕ ਮਉਲਾ॥

*(ਪੰਨਾ-੪੯੬)*

ਧਿਆਨ ਨਾਲ ਵੇਖਣ ਤੇ ਸਾਨੂੰ ਪਤਾ ਚਲਦਾ ਹੈ ਕਿ ਸਿੱਖ ਵਿਚਾਰਧਾਰਾ ਅਤੇ ਸਿੱਖ-ਇਤਿਹਾਸ ਗੁਰਬਾਣੀ ਵਿਚੋਂ ਹੀ ਪੁੰਗਰਦੇ ਹਨ। ਗੁਰੂ ਅਰਜਨ ਦੇਵ ਜੀ ਦੇ ਸ਼ਹੀਦ ਹੋਣ ਪਿਛੋਂ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਗੁਰਗੱਦੀ ਦੀ ਪ੍ਰਾਪਤੀ ਸਮੇਂ ਦੋ ਤਲਵਾਰਾਂ "ਮੀਰੀ ਅਤੇ ਪੀਰੀ" ਪਹਿਨਣ ਦਾ ਵੀ ਇਹੋ ਭਾਵ ਸੀ। ਪੰਜ ਪਿਆਰਿਆਂ ਲਈ ਪੰਜ ਕਕਾਰੀ ਰਹਿਤ ਨੂੰ ਪ੍ਰਗਟ ਕਰਨ ਦਾ ਵੀ ਇਹੋ ਮਨੋਰਥ ਸੀ ਕਿ ਖ਼ਾਲਸਾ ਅੰਮ੍ਰਿਤ ਛਕ ਕੇ, ਗੁਰਮਤਿ ਦੇ ਨਿਯਮਾਂ ਨੂੰ ਕਾਇਮ ਰੱਖ ਕੇ, ਪੰਜ ਕਕਾਰਾਂ ਦੇ ਨਿਯਮਾਂ ਨੂੰ ਕਾਇਮ ਰੱਖ ਕੇ, ਪੰਜ ਕਕਾਰਾਂ ਦਾ ਧਾਰਨੀ ਬਣ ਕੇ, ਰਹਿਣੀ-ਬਹਿਣੀ, ਸਹਿਣੀ-ਕਹਿਣੀ ਅਤੇ ਕਰਨੀ ਦਾ ਧਾਰਨੀ ਬਣੇ ਤਾਂ ਕਿ ਸੰਸਾਰ ਦੇ ਵੱਡੇ ਤੋਂ ਵੱਡੇ ਹਜੂਮ ਵਿਚ ਖੜ੍ਹੇ ਦੀ ਇਕ ਨਿਵੇਕਲੀ ਹੀ ਪਹਿਚਾਣ ਹੋ ਸਕੇ। ਇਸ ਭਾਵ ਨੂੰ ਗੁਰੂ ਗੋਬਿੰਦ ਸਿੰਘ ਜੀ "ਸਰਬ ਲੋਹ ਗ੍ਰੰਥ" ਵਿਚ ਇੰਝ ਪ੍ਰਗਟ ਕਰਦੇ ਹਨ :

ਖ਼ਾਲਸਾ ਮੇਰੋ ਰੂਪ ਹੈ ਖਾਸ।
ਖ਼ਾਲਸੇ ਮਹਿ ਹਉ ਕਰਉ ਨਿਵਾਸ।
ਖ਼ਾਲਸਾ ਮੇਰੋ ਮੁਖ ਹੈ ਅੰਗਾ।
ਖ਼ਾਲਸੇ ਕੇ ਹਉ ਸਦ ਸਦਾ ਸੰਗਾ।

ਗੁਰੂ ਗ੍ਰੰਥ ਸਾਹਿਬ ਜੀ ਦੇ ਗਉੜੀ ਰਾਗ ਵਿਚ ਗੁਰੂ ਜੀ ਨੇ ਅੰਮ੍ਰਿਤ ਰੂਪੀ ਨਾਮ ਨੂੰ ਪੀਣ ਦੀ ਪ੍ਰੇਰਨਾ ਮਨੁੱਖ ਨੂੰ ਇਸ ਤਰ੍ਹਾਂ ਕੀਤੀ ਹੈ:

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ॥
ਜਿਸੁ ਸਿਮਰਤ ਸੁਖ ਪਾਈਐ ਸਭ ਤਿਖਾ ਬੁਝਾਈ॥
ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੇ ਨ ਕਾਈ॥
ਸਗਲ ਮਨੋਰਥ ਪੁੰਨਿਆ ਅਮਰਾ ਪਦ ਪਾਈ॥
ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥

*(ਪੰਨਾ-੩੧੮)*

ਬਾਣੀ ਦੀ ਵਿਚਾਰ ਕਰਨ ਤੇ ਸਾਨੂੰ ਪਤਾ ਚਲਦਾ ਹੈ ਕਿ ਅੰਮ੍ਰਿਤਧਾਰੀ ਹੋ ਕੇ ਨਾਮ ਅਭਿਆਸੀ ਜਦੋਂ ਨਾਮ ਰੂਪੀ ਅੰਮ੍ਰਿਤ ਦੇ ਰਸ ਨੂੰ ਪੀਂਦਾ ਹੈ ਤਾਂ ਉਸਦਾ ਮਨ ਅਡੋਲ ਹੋ ਜਾਂਦਾ ਹੈ ਅਰਥਾਤ ਮਨ ਕਾਬੂ ਵਿਚ ਆ ਕੇ ਦੁਨਿਆਵੀ ਰਸਾਂ ਕਸਾਂ ਤੋਂ ਹਮੇਸ਼ਾ ਲਈ ਦੂਰ ਹੋ ਕੇ ਸਿਰਫ ਪਰਮਾਤਮਾ ਦੀ ਬੰਦਗੀ ਹੀ ਕਰਦਾ ਹੈ ਅਤੇ ਗੁਰਬਾਣੀ ਵਿਚ ਅਜਿਹੇ ਅਭਿਆਸੀ ਨੂੰ ਹੀ ਸੰਤ, ਭਗਤ ਅਤੇ ਬ੍ਰਹਮ ਗਿਆਨੀ ਦਾ ਅਸਥਾਨ ਪ੍ਰਾਪਤ ਹੈ ਕਿਉਂਕਿ ਅਜਿਹੇ ਨਾਮ ਅਭਿਆਸੀ ਕੰਵਲ ਦੇ ਫੁੱਲ ਵਾਂਗ ਹਮੇਸ਼ਾ ਪ੍ਰਸੰਨਤਾ ਅਤੇ ਖਿੜਾਉ ਵਿਚ ਰਹਿੰਦੇ ਹਨ। ਅਜਿਹੇ ਮਰਜੀਵੜੇ ਨਾਮ ਦੇ ਰੰਗ ਵਿਚ ਅਜਿਹੇ ਰੰਗੇ ਜਾਂਦੇ ਹਨ ਕਿ ਉਹ ਆਪਣਾ ਆਪਾ ਭੁੱਲ ਕੇ ਕਈ-ਕਈ ਘੰਟੇ ਸਮਾਧੀ ਅਸਥਿਤ ਹੋ ਕੇ ਅੰਤਰ ਆਤਮੇ ਉਸ ਪਰਮਾਤਮਾ ਦੇ ਰੰਗ ਵਿਚ ਜੁੜ ਕੇ ਆਤਮਿਕ ਅਨੰਦ ਦੀ ਅਵਸਥਾ ਵਿਚ ਹੀ ਰਹਿੰਦੇ ਹਨ ਅਤੇ ਰਿੱਧੀਆਂ ਸਿੱਧੀਆਂ ਵੀ ਹਮੇਸ਼ਾਂ ਉਹਨਾਂ ਦੀ ਸੇਵਾ ਲਈ ਤਤਪਰ ਰਹਿੰਦੀਆਂ ਹਨ। ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:

**ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧ॥**
**ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥**

*(ਪੰਨਾ-੨੬੨)*

**ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥**
**ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥**
**ਪ੍ਰਭ ਜੀ ਬਸਹਿ ਸਾਧ ਕੀ ਰਸਨਾ॥**
**ਨਾਨਕ ਜਨ ਕਾ ਦਾਸਨਿ ਦਸਨਾ ॥**

***(ਸੁਖਮਨੀ ਸਾਹਿਬ, ਪੰਨਾ-੨੬੩)***

ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਵੀ ਅਜਿਹੇ ਨਾਮ ਅਭਿਆਸੀਆਂ ਦੀ ਅਵਸਥਾ ਨੂੰ ਬਾਣੀ ਦੁਆਰਾ ਪ੍ਰਗਟ ਕੀਤਾ ਹੈ ਅਤੇ ਅੰਮ੍ਰਿਤ ਦੀ ਤਾਕਤ ਦਾ ਜ਼ਿਕਰ ਕਰਦੇ ਹੋਏ ਫੁਰਮਾਉਂਦੇ ਹਨ ਕਿ ਅੰਮ੍ਰਿਤ ਛਕਣ ਤੋਂ ਪਿਛੋਂ ਮੁਰਝਾਇਆ ਹੋਇਆ ਮਨ ਹਮੇਸ਼ਾਂ ਲਈ ਹਰਾ ਭਰਾ ਹੋ ਜਾਂਦਾ ਹੈ ਕਿਉਂਕਿ ਮਨੁੱਖ ਦਾ ਜਨਮ ਵੀ ਉਸ ਬੂਟੇ ਵਾਂਗ ਹੈ ਜਿਸ ਨੂੰ ਅਸੀਂ ਬਾਣੀ ਦਾ ਜਾਪ ਕਰਕੇ, ਨਾਮ ਦੀ ਅਰਾਧਨਾ ਕਰਕੇ ਹਮੇਸ਼ਾ ਹਰਿਆ ਭਰਿਆ ਰੱਖਣਾ ਹੈ। ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਕਈ ਮਨੁੱਖਾਂ ਦੇ ਚਿਹਰਿਆਂ ਤੇ ਹਮੇਸ਼ਾਂ ਪਿਲੱਤਣ ਛਾਈ ਰਹਿੰਦੀ ਹੈ ਪਰ ਨਾਮ ਅਭਿਆਸੀਆਂ ਦੇ ਚਿਹਰਿਆਂ ਤੇ ਹਮੇਸ਼ਾਂ ਰੌਣਕ ਅਤੇ ਲਾਲੀ ਵਿਖਾਈ ਦਿੰਦੀ ਹੈ। ਗੁਰੂ ਜੀ ਵੀ ਇਸ ਭਾਵ ਨੂੰ ਇੰਝ ਉਜਾਗਰ ਕਰਦੇ ਹਨ:

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ
ਅੰਮ੍ਰਿਤੁ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ
ਹਰਿ ਅੰਮ੍ਰਿਤੁ ਬਿਖੁ ਲਹਿ ਜਾਏ ਰਾਮ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ
ਹਰਿ ਹਰਿ ਨਾਮੁ ਧਿਆਏ ਰਾਮ॥
ਹਰ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ
ਜਨ ਨਾਨਕ ਨਾਮਿ ਸਮਾਏ ਰਾਮ॥

*(ਪੰਨਾ ੫੩੮-੩੯)*

ਹੁਣ ਜਦੋਂ ਅਸੀਂ ਤਿੰਨ ਸੌ ਸਾਲਾ ਸਿਰਜਣਾ ਦਿਵਸ ਮਨਾ ਚੁੱਕੇ ਹਾਂ ਤਾਂ ਸਾਨੂੰ ਧਿਆਨ ਗੋਚਰੇ ਰੱਖਣਾ ਪਵੇਗਾ ਕਿ ਸੁਤੰਤਰ ਖ਼ਾਲਸਾਈ ਤੱਤਾਂ ਨੂੰ ਕਿਵੇਂ ਹਮੇਸ਼ਾ ਲਈ ਸੁਰੱਖਿਅਤ ਰੱਖਿਆ ਜਾਵੇ? ਸਮੇਂ ਦੀ ਲੋੜ ਹੈ ਕਿ ਅਸੀਂ ਉਸ ਪ੍ਰਕਾਰ ਦੇ ਖ਼ਾਲਸੇ ਬਣੀਏ ਜਿਸਦੀ ਕਲਪਨਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸਾਡੀ ਖਾਤਰ ਆਪਣਾ ਆਪਾ ਅਤੇ ਸਰਬੰਸ ਵਾਰ ਕੇ ਕੀਤੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸੋਧ ਅੰਦਰ, ਬਾਣੀ ਦੀ ਵਿਚਾਰ ਕਰਕੇ ਖ਼ਾਲਸੇ ਦੀ ਸੂਰਬੀਰਤਾ ਦੇ ਸਿੱਖ ਇਤਿਹਾਸ ਨੂੰ ਘੋਖ ਕੇ ਪ੍ਰਤੱਖ ਖਾਲਸੇ ਦੇ ਰੂਪ ਵਿਚ ਪ੍ਰਗਟ ਹੋ ਕੇ, ਪੰਜ ਕਕਾਰਾਂ ਦੇ ਧਾਰਨੀ ਅਤੇ ਨਿਤਨੇਮੀ ਬਣ ਕੇ, ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਆਪਣਾ ਆਪਾ ਸੱਚੇ ਸਤਿਗੁਰਾਂ ਨੂੰ ਸੌਂਪ ਕੇ ਉਹਨਾਂ ਦੇ ਅਤੇ ਪੰਜ ਪਿਆਰਿਆਂ ਦੇ ਸੁਪਨਿਆਂ ਨੂੰ ਸਾਕਾਰ ਕਰਕੇ ਸਿੱਖ ਕੌਮ ਨੂੰ ਚੜ੍ਹਦੀ ਕਲਾ ਵੱਲ ਲਿਜਾਣ ਦੀ ਕੋਸ਼ਿਸ਼ ਕਰੀਏ। ਇਸ ਅਦੁੱਤੀ ਸ਼ਕਤੀ ਨੂੰ ਹੁਣ ਸੰਸਾਰ ਵਿਚ ਵੀ ਸਾਕਾਰ ਕਰਨ ਲਈ ਸ: ਹਰਭਜਨ ਸਿੰਘ ਯੋਗੀ ਦੇ ਦ੍ਰਿੜ੍ਹਤਾ ਨਾਲ਼ ਪ੍ਰਚਾਰ ਕਰਨ ਪਿੱਛੋਂ ਅੱਜ ਵਿਦੇਸ਼ਾਂ ਵਿਚ ਅੰਗਰੇਜ਼ ਵੀ ਅੰਮ੍ਰਿਤ ਛਕ ਕੇ ਸਿੱਖ ਬਣਨ ਵਿਚ ਫਖ਼ਰ ਮਹਿਸੂਸ ਕਰ ਰਹੇ ਹਨ, ਪਰ ਸਾਡੀ ਅੱਜ ਇਹ ਹਾਲਤ ਹੈ ਕਿ ਅਸੀਂ ਆਪਸ ਵਿਚ ਹੀ ਵਿਤਕਰੇ ਅਤੇ ਭੇਦ ਭਾਵਾਂ ਨੂੰ ਖਤਮ ਕਰਨ ਦੀ ਥਾਂ ਇਕ ਦੂਜੇ ਨਾਲ ਵੈਰ ਵਿਰੋਧ ਦੀ ਭਾਵਨਾ ਰਾਹੀਂ ਸਿਰਫ ਆਪਣਾ ਹੀ ਨਹੀਂ ਸਗੋਂ ਸਮੁੱਚੀ ਕੌਮ ਦਾ ਵੀ ਨੁਕਸਾਨ ਕਰ ਰਹੇ ਹਾਂ। ਚਾਹੀਦਾ ਤਾਂ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਸਿਧਾਂਤ ਤੇ ਪਹਿਰਾ ਦੇ ਕੇ **"ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ"** ਦੇ ਧਾਰਨੀ ਬਣ ਕੇ ਸਮੁੱਚੀ ਸਿੱਖ ਕੌਮ ਇਕੋ ਮੰਚ ਤੇ ਇਕੱਠੀ ਹੋ ਕੇ ਖ਼ਾਲਸੇ ਦੀ ਤਿੰਨ ਸੌ ਸਾਲਾ ਵਰ੍ਹੇ ਗੰਢ ਮਨਾਉਂਦੀ ਅਤੇ ਉਸ ਸਿੱਖੀ ਦੇ ਬੂਟੇ ਨੂੰ ਹਮੇਸ਼ਾ ਲਈ ਬਰਕਰਾਰ ਰੱਖਿਆ ਜਾਂਦਾ, ਜਿਸਦੀ ਸਿਰਜਣਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਭ ਕੁਝ ਦੇਸ਼ ਕੌਮ ਤੋਂ ਨਿਛਾਵਰ ਕਰਕੇ ਸਾਡੀ ਖਾਤਰ ਕੀਤਾ। ਆਪਣੇ ਸਹਿਬਜ਼ਾਦੇ ਅਤੇ ਸਾਰਾ ਪਰਿਵਾਰ ਵਾਰ

ਕੇ ਚੌਪਈ ਵਿਚ ਸਾਨੂੰ ਹੀ ਆਪਣਾ ਪਰਿਵਾਰ ਸਮਝ ਕੇ ਸਾਡੇ ਲਈ ਹੀ ਪਰਮਾਤਮਾ ਅੱਗੇ ਅਰਦਾਸ ਕੀਤੀ:

**ਸੁਖੀ ਬਸੈ ਮੋਰੋ ਪਰਿਵਾਰਾ।**
**ਸੇਵਕ ਸਿੱਖ ਸਭੈ ਕਰਤਾਰਾ।**

*(ਕਬਿਯੋਬਾਚ ਬੇਨਤੀ ਚੌਪਈ)*

ਜੋ ਗੁਰਸਿੱਖੀ ਦਾ ਬੂਟਾ ਗੁਰੂ ਨਾਨਕ ਦੇਵ ਜੀ ਨੇ ਆਪਣੇ ਹੱਥੀਂ ਲਾਇਆ ਅਤੇ ਗੁਰੂ ਦਸਮ ਪਾਤਸ਼ਾਹ, ਦੋ ਜਹਾਨ ਦੇ ਵਾਲੀ ਅਤੇ ਅੰਮ੍ਰਿਤ ਦੇ ਦਾਤੇ ਨੇ ਇਸ ਬੂਟੇ ਨੂੰ ਸੱਚ ਤੇ ਧਰਮ ਦੀ ਪਿਉਂਦ ਚਾੜ੍ਹ ਕੇ ਸਾਕਾਰ ਕੀਤਾ, ਲੋੜ ਹੈ ਅੱਜ ਇਸ ਬੂਟੇ ਨੂੰ ਸੰਭਾਲ ਕੇ ਪੰਜਾਂ ਤਖ਼ਤਾਂ ਦੀ ਛਤਰ ਛਾਇਆ ਹੇਠ ਇਕਮੁੱਠ ਹੋ ਕੇ ਢਾਹੂ ਤਾਕਤਾਂ ਦਾ ਮੁਕਾਬਲਾ ਕਰਨ ਦੀ। ਆਉ ਨਾਮ ਦਾ ਮਜੀਠੀ ਰੰਗ ਚਾੜ੍ਹ ਕੇ ਅਕਾਲ ਪੁਰਖ ਦੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਆਪਣਾ ਜੀਵਨ ਸਫਲਾ ਕਰਕੇ ਖ਼ਾਲਸੇ ਦੀ ਚੜ੍ਹਦੀ ਕਲਾ ਲਈ ਅਰਦਾਸ ਕਰੀਏ ਅਤੇ ਸੰਸਾਰ ਦੇ ਕੋਨੇ-ਕੋਨੇ ਤੋਂ ਇਕੋ ਹੀ ਆਵਾਜ਼ ਬੁਲੰਦ ਹੋਵੇ :

**ਪੀਓ ਪਾਹੁਲ ਖੰਡ ਧਾਰਿ ਹੋਇ ਜਨਮ ਸੁਹੇਲਾ।**
**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।**

*(ਭਾਈ ਗੁਰਦਾਸ ਦੂਜਾ ਜੀ, ਵਾਰ-੪੧)*



## ਪੰਜ ਪਿਆਰੇ, ਪੰਜ ਕਕਾਰ ਅਤੇ ਰਹਿਤ ਮਰਯਾਦਾ

### ਪਿਆਰੇ ਦਯਾ ਸਿੰਘ ਜੀ :

ਆਪ ਜੀ ਦਾ ਜਨਮ ਲਾਹੌਰ ਵਿਖੇ ਭਾਦੋ 11, ਸੰਮਤ 1718 ਨੂੰ ਭਾਈ ਪਾਰੋ (ਪ੍ਰਮਹੰਸ) ਖੱਤਰੀ ਦੀ ਕੁਲ ਵਿਚ ਸੁਧੇ ਦੇ ਘਰ ਮਾਈ ਦਿਆਲੀ ਦੀ ਕੁੱਖ ਤੋਂ ਹੋਇਆ। ਇਹਨਾਂ ਦਾ ਪਿਤਾ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਦਾ ਸੇਵਕ ਸੀ। ਆਪ ਜੀ ਦਾ ਪਹਿਲਾ ਨਾ ਦਯਾ ਰਾਮ ਸੀ ਜੋ ਸੰਮਤ 1734 ਵਿਚ ਆਨੰਦਪੁਰ ਸਾਹਿਬ ਆ ਕੇ ਕਲਗੀਧਰ ਦੀ ਸੇਵਾ ਕਰਨ ਲੱਗੇ। 1 ਵੈਸਾਖ ਸੰਮਤ 1756 ਨੂੰ ਸੀਸ ਭੇਂਟ ਕਰਕੇ ਅੰਮ੍ਰਿਤ ਛਕਿਆ। ਇਸ ਤਰ੍ਹਾਂ ਭਾਈ ਦਯਾ ਰਾਮ ਤੋਂ ਭਾਈ ਦਯਾ ਸਿੰਘ ਬਣੇ ਅਤੇ ਆਪ ਜੀ ਨੂੰ ਕਲਗੀਧਰ ਪਿਤਾ ਨੇ ਪੰਜ ਪਿਆਰਿਆਂ ਦੇ ਜਥੇਦਾਰ ਥਾਪਿਆ। ਸੰਮਤ 1762 ਈ. ਨੂੰ ਦੀਨੇ ਕਾਂਗੜ ਤੋਂ ਜ਼ਫ਼ਰਨਾਮਾ ਲੈ ਕੇ ਗੁਰੂ ਜੀ ਦੇ ਕਹਿਣ ਤੇ ਔਰੰਗਜੇਬ ਪਾਸ ਦੱਖਣ ਗਏ। ਸੰਮਤ 1765 ਅੱਸੂ 11 ਨੂੰ ਅਬਿਚਨ ਨਗਰ ਨਾਂਦੇੜ ਵਿਖੇ ਪਰਲੋਕ ਸਧਾਰੇ। ਮਗਰੋਂ ਆਪ ਜੀ ਦਾ ਪਰਿਵਾਰ ਮਾਤਾ ਸੁੰਦਰੀ ਜੀ ਨਾਲ ਦਿੱਲੀ ਰਿਹਾ। ਜਦ ਭਾਈ ਮਨੀ ਸਿੰਘ ਜੀ ਅੰਮ੍ਰਿਤਸਰ ਜੀ ਦੇ ਗ੍ਰੰਥੀ ਬਣੇ, ਤਦ ਉਹ ਵੀ ਅੰਮ੍ਰਿਤਸਰ ਆ ਗਿਆ।

### ਪਿਆਰੇ ਧਰਮ ਸਿੰਘ ਜੀ :

ਆਪ ਜੀ ਦਾ ਜਨਮ ਜਟਵਾੜਾ (ਹਸਤਨਾਪੁਰ ਜ਼ਿਲ੍ਹਾ ਸਹਾਰਨਪੁਰ ਵਿਚ ਸੰਤ ਰਾਮ ਜੱਟ ਦੇ ਘਰ ਮਾਤਾ ਜੱਸੀ ਦੀ ਕੁੱਖ ਤੋਂ ਸੰਮਤ 1724 ਕੱਤਕ 7 ਨੂੰ ਹੋਇਆ। ਸੰਮਤ 1735 ਵਿਚ ਕਲਗੀਧਰ ਦੀ ਸ਼ਰਣ ਆਏ। 1 ਵੈਸਾਖ ਸੰਮਤ 1756 ਨੂੰ ਸੀਸ ਭੇਂਟ ਕਰਕੇ ਸਿੰਘ ਸੱਜੇ। 8 ਪੋਹ ਸੰਮਤ 1761 ਨੂੰ ਚਮਕੌਰ ਦੀ ਗੜ੍ਹੀ ਵਿਚ ਆਪਣੀ ਬਹਾਦਰੀ ਦੇ ਜੌਹਰ ਵਿਖਾ ਕੇ ਸ਼ਹੀਦ ਹੋਏ। ਇਹਨਾਂ ਦੀ ਵੰਸ਼ ਵਿਚੋਂ ਸਰਦਾਰ ਨੌਧ ਸਿੰਘ ਜੀ ਰਾਜਾ ਸਾਹਿਬ ਕਲਸੀਆਂ ਦੇ ਰਸਾਲਦਾਰ ਰਹੇ ਹਨ।

### ਪਿਆਰੇ ਹਿੰਮਤ ਸਿੰਘ ਜੀ :

ਆਪ ਜੀ ਦਾ ਜਨਮ ਜਗਨ ਸੰਗਤਪੁਰਾ (ਪਟਿਆਲਾ) ਵਿਚ ਜੋਤੀ ਰਾਮ ਝਿਊਰ ਦੇ ਘਰ ਮਾਈ ਰਾਮੋ ਦੀ ਕੁੱਖ ਤੋਂ 5 ਮਾਘ ਸੰਮਤ 1718 ਨੂੰ ਹੋਇਆ। ਆਪ ਜੀ ਦਾ ਪਹਿਲਾ ਨਾਮ ਹਿੰਮਤ ਰਾਏ ਸੀ ਜੋ 1 ਵੈਸਾਖ 1756 ਈ. ਨੂੰ ਵੈਸਾਖੀ ਦੇ ਸ਼ੁਭ ਦਿਹਾੜੇ ਸੀਸ ਭੇਂਟ ਕਰਕੇ ਸਿੰਘ ਸਜੇ ਅਤੇ ਹਿੰਮਤ ਰਾਏ ਤੋਂ ਹਿੰਮਤ ਸਿੰਘ ਬਣੇ। ਆਪ ਸੰਮਤ 1761 ਨੂੰ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੇ ਨਾਲ ਚਮਕੌਰ ਵਿਖੇ

ਸ਼ਹੀਦ ਹੋਏ। ਇਹਨਾਂ ਦੇ ਸੰਤਾਨ ਨਹੀਂ ਹੋਈ। ਆਪ ਨੇ ਆਪਣੀ ਉਮਰ ਦੇ 31 ਸਾਲ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਗੁਜਾਰੇ।

## ਪਿਆਰੇ ਮੋਹਕਮ ਸਿੰਘ ਜੀ :

ਆਪ ਜੀ ਦਾ ਜਨਮ ਬੂੜੀਏ ਪਿੰਡ ਵਿਚ ਤੀਰਥ ਰਾਮ ਛੀਂਬੇ ਦੇ ਘਰ ਮਾਤਾ ਸੁਖਦੇਵੀ ਦੀ ਕੁੱਖ ਤੋਂ 22 ਜੇਠ ਸੰਮਤ 1733 ਨੂੰ ਹੋਇਆ। ਸੰਮਤ 1742 ਵਿਚ ਅਨੰਦਪੁਰ ਆ ਕੇ ਨਿਵਾਸ ਕੀਤਾ। 1 ਵੈਸਾਖ ਸੰਮਤ 1756 ਨੂੰ ਸੀਸ ਭੇਟ ਕਰਕੇ ਸਿੰਘ ਸਜੇ। 8 ਪੋਹ ਸੰਮਤ 1761 ਨੂੰ ਚਮਕੌਰ ਸਾਹਿਬ ਵਿਖੇ ਸ਼ਹੀਏ ਹੋਏ। ਕਵਿਰਾਜ ਭਾਈ ਸੰਤੋਖ ਜੀ ਚੂੜਾਮਣੀ ਕਰਤਾ ਗੁਰ ਪ੍ਰਤਾਪ ਸੂਰਜ ਗ੍ਰੰਥ ਇਹਨਾਂ ਦੀ ਹੀ ਵੰਸ਼ ਵਿਚੋਂ ਸਨ।

## ਪਿਆਰੇ ਸਾਹਿਬ ਸਿੰਘ ਜੀ :

ਆਪ ਜੀ ਦਾ ਜਨਮ ਨੰਗਲ ਸ਼ਹੀਦਾਂ (ਹੁਸ਼ਿਆਰਪੁਰ) ਵਿਚ ਤੁਲਸੀ ਜਾਂ ਚਮਨ ਰਾਮ ਨਾਈ ਦੇ ਘਰ ਮਾਤਾ ਬਿਸ਼ਨ ਦੇਈ ਦੀ ਕੁੱਖ ਤੋਂ 4 ਹਾੜ੍ਹ ਸੰਮਤ 1722 ਨੂੰ ਹੋਇਆ। ਸੰਮਤ 1738 ਵਿਚ ਆਨੰਦਪੁਰ ਆ ਕੇ ਸਤਿਗੁਰ ਦੀ ਸਰਣ ਰਹੇ। 1 ਵੈਸਾਖ ਸੰਮਤ 1756 ਨੂੰ ਸੀਸ ਭੇਟ ਕਰਕੇ ਸਿੰਘ ਸਜੇ। 8 ਪੋਹ ਸੰਮਤ 1761 ਨੂੰ ਚਮਕੌਰ ਦੀ ਗੜ੍ਹੀ ਵਿਚ ਜ਼ਾਲਮਾਂ ਨਾਲ ਲੋਹਾ ਲੈਂਦੇ ਹੋਏ ਸ਼ਹੀਦੀ ਪਾਈ। ਇਹਨਾਂ ਦੀ ਸੰਤਾਨ ਦੇ ਲੋਕ ਅੱਜ ਵੀ ਨੰਗਲ ਸ਼ਹੀਦਾਂ ਵਿਚ ਮੌਜੂਦ ਹਨ।

*(ਮਹਾਨ ਕੋਸ਼ ਰਚਿਤ ਭਾਈ ਕਾਹਨ ਸਿੰਘ ਨਾਭਾ ਪੰਨਾ-722, ਭਾਸ਼ਾ ਵਿਭਾਗ 1974)*

ਭਾਈ ਕਾਹਨ ਜੀ ਇਹ ਵੀ ਲਿਖਦੇ ਹਨ ਕਿ ਅਫਸੋਸ ਹੈ ਕਿ ਉਪਰਲੇ ਮਹਾਨ ਪਰਉਪਕਾਰੀ ਗੁਰਮੁਖਾਂ ਦਾ ਸਹੀ ਜੀਵਨ ਸਾਨੂੰ ਯਤਨ ਕਰਨ ਤੇ ਵੀ ਪ੍ਰਾਪਤ ਨਹੀਂ ਹੋਇਆ। ਜੋ ਕੁਝ ਵੀ ਲਿਖਿਆ ਮਿਲਦਾ ਹੈ ਉਸ ਨਾਲ ਵੀ ਸਾਡੀ ਪੂਰੀ ਸਹਿਮਤੀ ਨਹੀਂ। ਉਹਨਾਂ ਨੇ ਜੋ ਇਤਿਹਾਸ ਲਿਖਿਆ ਹੈ ਉਹ ਭਾਈ ਠਾਕੁਰ ਸਿੰਘ ਜੀ ਗਿਆਨੀ 'ਗੁਰਦੁਆਰੇ ਦਰਸ਼ਨ' ਵਿਚੋਂ ਲਿਆ ਹੈ। **ਪੰਥ ਪ੍ਰਕਾਸ਼** ਦੇ ਲੇਖਕ ਗਿਆਨ ਸਿੰਘ ਜੀ ਨੇ ਪੰਜਵੀਂ ਛਾਪ ਬਿ. 26 ਪੰਨਾ 221 ਉੱਪਰ ਪੰਜ ਪਿਆਰਿਆਂ ਦੇ ਜੀਵਨ ਨੂੰ ਇੰਝ ਪ੍ਰਗਟ ਕੀਤਾ ਹੈ :

**ਦਯਾ ਸਿੰਘ ਸੋਫਤੀ ਹੈ ਖਤਰੀ ਲਾਹੌਰ ਵਾਸੀ।**
**ਅਵਤਾਰ ਲਊ ਬ੍ਰਹਮਵਿਤ ਪ੍ਰਮਾਨੀਏ।**
**ਧਰਮ ਸਿੰਘ ਜਿਮੀਦਾਰ ਅਵਤਾਰ ਧੰਨੇ ਕੋ ਹੈ**
**ਹਸਤਨਾਪੁਰੀ ਕੋ ਵਾਸੀ ਬੈਸਯ ਪਹਿਚਾਨੀਏ।**
**ਝੀਵਰ ਹਿੰਮਤ ਸਿੰਘ ਬੱਧਕ ਜਗਨ ਨਾਥੀ**

ਸਾਹਿਬ ਮ੍ਰਿਗੇਸ਼ ਨਾਈ ਸੈਨ ਰੂਪ ਮਾਨੀਏ।
ਬਿਦ੍ਰ ਸ਼ਹਿਰ ਵਾਸੀ ਮੁਹਕਮ ਮ੍ਰਿਗੇਸ਼ ਛੀਪਾ
ਅਵਤਾਰ ਨਾਮਦੇਵ ਦਵਾਰਕਾ ਕੋ ਜਾਨੀਏ।

*(ਪੰਥ ਪ੍ਰਕਾਸ਼ ਪੰਜਵੀ ਛਾਪ ਬਿ: ੨੬ ਪੰਨਾ-੨੨੧)*

O O O

## ਕੜਾਹ ਪ੍ਰਸ਼ਾਦ ਤਿਆਰ ਕਰਨ ਦੀ ਵਿਧੀ :

ਪਾਵਨ ਤਨ ਪਾਵਨ ਕਰਿ ਥਾਨ।
ਘ੍ਰਿਤ ਮੈਦਾ ਲੇ ਖੰਡ ਸਮਾਨ।
ਕਰਹਿ ਕੜਾਹ ਜਪੁ ਪਾਠ ਸੁ ਠਾਨੈ।
ਗੁਰ ਪ੍ਰਸਾਦਿ ਅਰਦਾਸ ਬਖਾਨੈ।
ਧਨ ਪੂਜਾ ਪਰ ਨਹਿ ਲਲਚਾਇ।
ਨਿਤ ਕੜਾਹ ਰੰਚਕ ਲਗ ਖਾਇ।
ਸੀਤ ਪ੍ਰਸਾਦਿ ਗੁਰਨਿ ਕੋ ਲੇਇ।
ਜੋ ਅਰਦਾਸੀ ਬੰਟਤਿ ਦੇਇ।
ਜੋ ਪ੍ਰਸਾਦਿ ਬੰਟਨ ਕਰੈ।
ਸਭ ਕੋ ਸਮ ਹੀ ਦੇ ਹਿਤ ਧਰੈ।

*(ਮੁਕਤਿ ਨਾਮਾ ਗੁਰ ਪ੍ਰਤਾਪ ਸੂਰਜ ਰੁਤ ਤੀਜੀ ਧਿ-੫੦)*

*ਪ੍ਰਸਾਦਿ ਵਰਤਾਉਂਦਾ ਬੋਲੇ ਨਾ।*
*ਬੋਲੇ ਤਾਂ ਮੁਖ ਕੋ ਰੁਮਾਲ ਸੇ ਢਕੇ।*
*ਪਿੰਡਾ ਖੁਰਕੇ ਤਾ ਹੱਥ ਧੋਇ ਲਵੇ।*

*(ਰਹਿਤਨਾਮਾ ਭਾਈ ਚਉਪਾ ਸਿੰਘ ਜੀ)*

## ਪੰਜ ਕਕਾਰ :

1. ਕਛਹਿਰਾ
2. ਕਿਰਪਾਨ
3. ਕੜਾ
4. ਕੰਘਾ
5. ਕੇਸ

**ਕਛਹਿਰਾ :**

**ਕਛ ਬਿਹੀਨ ਚਿਰ ਕਾਲ ਨਾ ਰਹੈ।**
**ਇਕ ਤਜਿ ਦੂਜੀ ਤੁਰਤ ਹੀ ਰਾਹੈ।**

*(ਮੁਕਤਨਾਮਾ ਗੁਰ ਪ੍ਰਤਾਪ ਸੂਰਜ ਰੁਤ ਤੀਜੀ ਧਿ ੫੦)*

ਸੀਲ ਸੁਭਾਉ ਅਤੇ ਜਤੀ ਰਹਿਣਾ ਇਹ ਕਛਹਿਰੇ ਦੀ ਰਹਿਤ ਦੇ ਗੁਣ ਹਨ।

**ਕਿਰਪਾਨ :**

ਗਾਤਰੇ ਵਿੱਚ ਕਿਰਪਾਨ ਰੱਖਣੀ ਅਤੇ ਕਦੇ ਵੀ ਸਰੀਰ ਤੋਂ ਜੁਦਾ ਨਹੀਂ ਕਰਨੀ। ਸਿੰਘ ਵਾਸਤੇ ਨੌਂ ਇੰਚ ਅਤੇ ਸਿੰਘਣੀ ਵਾਸਤੇ ਛੇ ਇੰਚ ਜ਼ਰੂਰ ਹੋਵੇ। ਅਕਾਲ ਪੁਰਖ ਦਾ ਸ਼ਸ਼ਤਰ ਹੈ। ਸਿੰਘ ਨੂੰ ਬਖਸ਼ੀਸ਼ ਮਿਲੀ ਹੈ।

**ਕੜਾ :**

ਸਰਬ ਲੋਹ ਦਾ ਹੋਵੇ ਬੀਣੀ ਬੰਦ ਸ਼ਸ਼ਤਰ ਹੈ, ਜੰਗੀ ਗਾਨਾ ਹੈ। ਜਿਵੇਂ ਬਾਂਹ ਨੂੰ ਕੜੀ ਰੱਖਦਾ ਹੈ ਤਿਵੇਂ ਹੀ ਆਪਣੇ ਮਨ ਨੂੰ ਕੜਕੇ ਆਪਣੇ ਅਧੀਨ ਰੱਖਦਾ ਹੈ। ਬਾਂਹ ਗੁਰਾਂ ਦੀ ਸਮਝਣੀ, ਕਿਸੇ ਦਾ ਬੁਰਾ ਨਹੀਂ ਮੰਗਣਾ ਤੇ ਚੋਰੀ ਯਾਰੀ ਨਹੀਂ ਕਰਨੀ।

**ਕੰਘਾ :**

**ਸਾਬਤ ਕਾਠ ਦਾ ਰੱਖਣਾ।**
**ਕੁੰਢੀ ਮੁਛਾਂ ਸਿਧਾ ਦਾੜ੍ਹਾ।**
**ਕਾਠ ਕਾ ਕੰਘਾ ਕੇਸੀ ਚਾੜ੍ਹਾ।**

*(ਰਹਿਤਨਾਮਾ)*

ਜਿਵੇਂ ਕੰਘਾ ਆਪਣੇ ਆਪ ਨੂੰ ਚਿਰਵਾ ਕੇ ਸੀਸ ਦੇ ਕੇਸ ਸੁਧਾਰਨ ਵਾਲਾ ਬਣਿਆ ਹੈ ਤੇ ਸੀਸ ਦਾ ਸ਼ਿੰਗਾਰ ਹੋ ਕੇ ਸਜਦਾ ਹੈ ਇਸੇ ਤਰ੍ਹਾਂ ਸਰੀਰ ਤੇ ਕਸ਼ਟ ਸਹਾਰ ਕੇ ਵੀ ਪਰਉਪਕਾਰ ਕਰਨਾ ਅਤੇ ਵਿਚਾਰ ਦਾ ਕੰਘਾ ਕਰਨਾ ਚਾਹੀਦਾ ਹੈ।

**ਕੇਸ :**

ਕੇਸ ਗੁਰੂ ਦੀ ਮੋਹਰ ਹਨ। ਸਦਾ ਸਾਂਭ ਕੇ ਰੱਖਣੇ, ਧੌਲੇ ਨਹੀ ਪੁੱਟਣੇ।

**ਕੰਘਾ ਦੋਨਉਂ ਵਕਤ ਕਰ ਪਾਗ ਚੁਨਹਿ ਕਰ ਬਾਂਧਈ।**
**ਦਾਤਨ ਨੀਤ ਕਰੇਇ ਨਾ ਦੁਖ ਪਾਵਹਿ ਲਾਲ ਜੀ।**

ਜਿਵੇਂ ਕੇਸ ਸਰੀਰ ਦਾ ਸੋਭਨੀਕ ਸ਼ਿੰਗਾਰ ਹਨ ਤਿਵੇਂ ਮਨ ਦੇ ਅੰਦਰ ਭਾਣਾ ਮੰਨਣਾ।

ਵਾਹਿਗੁਰੂ ਦੀ ਪ੍ਰੀਤੀ ਤੇ ਸ੍ਰੇਸ਼ਠ ਵਿਚਾਰ ਕਰਨੀ ਪਰਮੇਸ਼ਰ ਦੇ ਨਾਲ ਸਾਬਤ ਬਿਰਤੀ ਰੱਖਣੀ ਇਹ ਕੇਸਾਂ ਦੀ ਰਹਿਤ ਹੈ।

ਗੁਰਸਿੱਖ ਦਾ ਫਰਜ਼ ਹੈ ਕਿ ਇਹਨਾਂ ਪੰਜ ਕਕਾਰਾਂ ਦਾ ਧਾਰਨੀ ਬਣ ਕੇ ਰਹੇ ਅਤੇ ਪੰਜਾਂ ਵਿਕਾਰਾਂ ਦਾ ਤਿਆਗ ਕਰਕੇ ਹਮੇਸ਼ਾ ਗੁਰਮੰਤਰ ਦਾ ਜਾਪ ਕਰੇ।

**ਪੰਜ ਬਾਣੀਆਂ :**

1. ਸ੍ਰੀ ਜਪੁਜੀ ਸਾਹਿਬ ਜੀ : ਬ੍ਰਹਮ ਗਿਆਨ ਵਾਸਤੇ
2. ਸ੍ਰੀ ਜਾਪੁ ਸਾਹਿਬ ਜੀ : ਅਕਾਲ ਪੁਰਖ ਦੀ ਸਿਫਤ ਤੇ ਵੰਦਨਾ ਵਾਸਤੇ
3. ਸਵੱਯੇ : ਵੈਰਾਗ ਵਾਸਤੇ ਤੇ ਪਖੰਡ ਦਾ ਖੰਡਨ ਵਾਸਤੇ।
4. ਬੇਨਤੀ ਚੌਪਈ : ਰੱਖਿਆ ਤੇ ਪ੍ਰਾਰਥਨਾ ਵਾਸਤੇ
5. ਅਨੰਦ ਸਾਹਿਬ ਜੀ : ਜੀਵਨ ਮੁਕਤੀ ਦੇ ਅਨੰਦ ਵਾਸਤੇ।

**ਰਹਿਰਾਸ ਸਾਹਿਬ ਜੀ :** ਸਚਖੰਡ ਵਿਚ ਥਾਉਂ ਮਿਲੇ।

**ਸੋਹਿਲਾ :** ਅੰਤ ਵੇਲੇ ਜਮਾਂ ਤੋਂ ਬਚਣ ਵਾਸਤੇ ਅਤੇ ਸਤਿਗੁਰੂ ਦੇ ਮਿਲਾਪ ਵਾਸਤੇ।

**ਗੁਰੂ ਘਰ ਦੇ ਪੰਜ ਤਖ਼ਤ :**

1. ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ 2. ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ 3. ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਕੀ 4. ਤਖ਼ਤ ਸ੍ਰੀ ਪਟਨਾ ਸਾਹਿਬ, ਬਿਹਾਰ 5. ਸ੍ਰੀ ਸੱਚਖੰਡ ਹਜ਼ੂਰ ਸਾਹਿਬ, ਨਾਂਦੇੜ (ਮਹਾਂਰਾਸ਼ਟਰ)

**ਸਿੰਘਾਂ ਦੇ ਪੰਜ ਸ਼ਸ਼ਤਰ :**

ਕਿਰਪਾਨ, ਕਮਾਣ, ਬੰਦੂਕ, ਕਟਾਰ ਅਤੇ ਬਰਛਾ।

**ਪੰਜ ਗੁਣ :**

ਸੰਤੋਖ, ਦਾਨ, ਦਯਾ, ਪ੍ਰਸੰਨਤਾ, ਅਤੇ ਨਿਮਰਤਾ।

**ਪੰਜ ਸੂਰਬੀਰ :** ਕਾਮ, ਕ੍ਰੋਧ, ਲੋਭ, ਮੋਹ, ਹੰਕਾਰ

(ਜਿਨਿ ਮਿਲ ਮਾਰੇ ਪੰਜ ਸੂਰਬੀਰ ਐਸੋ ਕਉਨ ਬਲੀ ਰੇ)

**ਪੰਜ ਤਰ੍ਹਾਂ ਦੀ ਮੁਕਤੀ :**

ਸਲੋਕ, ਸਮੀਪ, ਸਰੂਪ, ਸਜੁਜ, ਅਭੇਦ।

**ਪੰਜ ਕੁਕਰਮ :** ਝੂਠ, ਨਿੰਦਾ, ਚੁਗਲੀ, ਪਰਾਈ ਵਸਤੂ ਦਾ ਗ੍ਰਹਿਣ ਅਤੇ ਅਕ੍ਰਿਤਘਣਤਾ।

**ਚਾਰ ਬੱਜਰ ਕੁਰਹਿਤਾਂ :**

ਕੇਸ ਮੁੰਡਨ, ਤਮਾਕੂ ਪਾਨ, ਜੂਠਾ ਖਾਣਾ, ਪਰ ਇਸਤਰੀ ਗਮਨ।

## ਗੁਰਸਿੱਖ ਲਈ ਸੁਨਹਿਰੀ ਅਸੂਲ :

**ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।**

*(ਭਾਈ ਗੁਰਦਾਸ ਵਾਰ ੨੯ ਪਉੜੀ ੧੧)*

**ਝਟਕਾ ਮਾਸ ਬਾਰੇ :**

ਗੁਰਮਤਿ ਵਿਚ ਮਾਸ ਖਾਣਾ ਮਨ੍ਹਾ ਹੈ। ਮਾਸ ਖਾਣ ਕਰਕੇ ਬੁਧੀ ਮਲੀਨ ਹੋ ਜਾਂਦੀ ਹੈ, ਜਿਵੇਂ ਗੁਰੂ ਨਾਨਕ ਸਾਹਿਬ ਦੇ ਬਚਨ ਹਨ :

**ਬਾਬਾ ਹੋਰੁ ਖਾਣਾ ਖੁਸੀ ਖੁਆਰ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥**

*(ਪੰਨਾ-੧੬)*

ਮਨ ਨੂੰ ਸੱਚ ਦੀ ਤਲਵਾਰ ਨਾਲ ਝਟਕਾ ਕੇ ਸੱਚ ਦੇ ਦੀਦਾਰ ਵਿਚ ਜੋੜਨਾ ਹੀ ਝਟਕਾ ਕਰਨਾ ਹੈ, ਜਿਵੇਂ ਕਿ ਕਬੀਰ ਸਾਹਿਬ ਦੇ ਇਸ ਪ੍ਰਥਾਇ ਬਚਨ ਹਨ :

**ਜੀਅ ਬਧਹੁ ਸੁ ਧਰਮੁ ਕਰ ਥਾਪਹੁ ਅਧਰਮੁ ਕਹਹੁ ਕਤ ਭਾਈ॥**
**ਆਪਸ ਕਉ ਮੁਨਵਰਿ ਕਰ ਥਾਪਹੁ ਕਾ ਕਉ ਕਹਹੁ ਕਸਾਈ॥**

*(ਮਾਰੂ ਕਬੀਰ ਜੀ ਪੰਨਾ-੧੧੦੩)*

**ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤ ਲੋਨੁ॥**
**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥**

*(ਸਲੋਕ ਕਬੀਰ ਜੀ ਪੰਨਾ-੧੩੭੪)*

**ਤੰਬਾਕੂ :**

ਤੰਬਾਕੂ ਪੀਣ ਤੇ ਸੁੰਘਣ ਨਾਲ ਸਾਰੇ ਪੁੰਨਾਂ ਦਾ ਨਾਸ਼ ਹੋ ਜਾਂਦਾ ਹੈ। ਮੰਨੂੰ ਸਿਮਰਤੀ ਵਿਚ ਲਿਖਿਆ ਹੈ 'ਬਿਜੀਆ ਪਾਨ ਕਲਪੰਕੇਤੂ ਦਸ ਕਲਪੰਤੂ ਨਾਗਨੀ। ਬਾਰਨੀ ਜਨਮ ਸਹੰਸਰੇਸੂ ਧੂਮਰ ਸੰਖਮਾਯ ਨ ਵਿਦਿਯਾਤੇ' ਅਰਥਾਤ ਸੁੱਖਾ ਪੀਣ ਨਾਲ ਕਲਪ ਪ੍ਰਜੰਤ, ਫੀਮ ਖਾਣ ਵਾਲਾ ਦਸ ਕਲਪ ਤੱਕ ਦੁਖ ਭੋਗਦਾ ਹੈ। ਸ਼ਰਾਬ ਪੀਣ ਵਾਲਾ ਹਜ਼ਾਰ ਜਨਮ ਨਰਕਾਂ ਦਾ ਦੁਖ ਭੋਗਦਾ ਹੈ। ਤੰਬਾਕੂ ਪੀਣ ਵਾਲਾ ਕੁੱਤੇ ਦੀ, ਵਿਸ਼ਟਾ ਖਾਣ ਵਾਲੀ ਜੂਨੀ ਨੂੰ ਪ੍ਰਾਪਤ ਹੁੰਦਾ ਹੈ। ਯਾਦ ਰਹੇ ਦਸਮ ਪਾਤਸ਼ਾਹ ਜੀ ਦਾ ਘੋੜਾ ਭੀ ਤੰਬਾਕੂ ਵਾਲੇ ਖੇਤ ਵਿਚੋਂ ਦੀ ਨਹੀਂ ਸੀ ਲੰਘਿਆ। ਦਸਮੇਸ਼ ਜੀ ਦੇ ਬਚਨ ਹਨ :

**ਮਦਰਾ ਦਹਿਤਾ ਸਪਤ ਕੁਲ ਭੰਗ ਦਹੈ ਤਨ ਏਕ।**
**ਜਗਤ ਝੂਠ ਸਤ ਕੁਲ ਦਹੈ ਨਿੰਦਾ ਦਹੈ ਅਨੇਕ।**

*(ਗੁਰੂ ਗੋਬਿੰਦ ਸਿੰਘ)*

ਬਿਨਾ ਜਪ ਜਾਪੁ ਜਪੇ ਜੋ ਸੇਵਹਿ ਪ੍ਰਸਾਦਿ।
ਸੋ ਬਿਸਟਾ ਕਾ ਕਿਰਮ ਹੁਇ ਜਨਮ ਗਵਾਵੈ ਬਾਦ।

*(ਰਹਿਤਨਾਮਾ ਭਾਇ ਪ੍ਰਹਿਲਾਦ ਸਿੰਘ ਜੀ)*

ਗੁਰਸਿਖ ਰਹਿਤ ਸੁਨਹੁ ਮੇਰੇ ਮੀਤ ਉਠਿ ਪ੍ਰਭਾਤ ਕਰੇ ਹਿਤ ਚੀਤ।
ਵਹਿਗੁਰੂ ਪੁਨ ਮੰਤ੍ਰ ਸੁ ਜਾਪੁ ਕਰ ਇਸਨਾਨ ਪੜ੍ਹੇ ਜਪੁ ਜਾਪ।

*(ਰਹਿਤਨਾਮਾ ਭਾਈ ਨੰਦ ਲਾਲ ਜੀ)*

ਪੰਜ ਕਕਾਰਾਂ ਦੀ ਰਹਿਣੀ ਕੇਸ ਕਹੇ
ਪਾਲੀਏ ਵਿਚਾਰ ਸਤਿਗੁਰੂ ਕਰ
ਕੰਘਾ ਕਰੇ ਮੇਟ ਪਾਈਏ ਗੁਰਦੇਵ ਕੋ।
ਕਹੇ ਕ੍ਰਿਪਾਨ ਕ੍ਰਿਪਾ ਬੇਨਤੀ ਕਰਤ ਹੋਇ,
ਕਛੈਹਰਾ ਸੀਲ ਜਤ ਧਰੇ ਤਿਆਗੇ ਅੰਹਮੇਵ ਕੋ।
ਕੜਾ ਕੜੋ ਮਨ ਕੋ ਤਿਆਗੋ ਚੋਰੀ ਯਾਰੀ ਬੁਰੀ।
ਐਸੇ ਪੰਜ ਕੱਕੇ ਨਿਤ ਸਿਖੀ ਧਾਰੋ ਸੇਵ ਕੋ।
ਸ੍ਰੀ ਗੁਰੂ ਨਾਨਕ ਦਸ਼ਮੇਸ਼ ਗੁਰਦੇਵ ਜੀ ਕੋ।
ਦਰਸਨ ਪਾਵੈ ਮਨ ਪ੍ਰੇਮ ਨਾਮ ਭੇਵ ਕੋ।

ਕੜਾ ਕਹੇ ਚੋਰੀ ਯਾਰੀ ਘਾਤਕੋ ਨ ਹਥ ਲਾਈ
ਕਛ ਕਹੇ ਜਾਤੀ ਰਹਿ ਤਿਆਗ ਪਰ ਨਾਰ ਕੋ।
ਕੇਸ ਗ੍ਰਿਹਣ ਸਾਡੇ ਵਾਂਗ ਪਾਲ ਸਤਿਸੰਗ ਧਰਮ
ਕਹੇ ਕਿਰਪਾਨ ਕਟ ਕਾਮ ਕ੍ਰੋਧ ਅਹੰਕਾਰ ਕੋ।
ਕੰਘਾ ਕਹੇ ਟੁਟੇ ਰੋਮਾਂ ਵਾਂਗ ਤਜ ਪਾਪ ਨਿੰਦਾ
ਅੰਮ੍ਰਿਤ ਕਹੇ ਅਮਰ ਹੋ ਜਾ ਪੀ ਕੇ ਸ਼ਬਦ ਧਾਰ ਕੋ।
ਐਸੇ ਪੰਜ ਕੱਕੇ ਜੀਹਨੇ ਧਾਰੇ ਸੰਤ ਖਾਲਸਾ ਜੀ
ਪਾਵੇਗਾ ਗੋਬਿੰਦ ਸਿੰਘ ਸਾਹਿਬ ਕੇ ਦੀਦਾਰ ਕੋ।

*(ਸੰਤ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ)*

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥

(ਪੰਨਾ-੧੩੯)

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸ॥

*(ਪੰਨਾ-੧੧੦੨)*

ਸੋ ਸਿਖ ਸਦਾ ਬੰਧਪੁ ਹੈ ਭਾਈ ਜੋ ਗੁਰ ਕੇ ਭਾਣੇ ਵਿਚਿ ਆਵੈ॥

*(ਪੰਨਾ-੬੦੧)*

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥

*(ਆਸਾ ਦੀ ਵਾਰ-੨੨, ਪੰਨਾ-੪੭੪)*

ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ॥
ਸੋਈ ਸੁਹਾਗਨਿ ਕਹੈ ਕਬੀਰੁ॥

*(ਪੰਨਾ-੩੨੮)*

ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨ ਨੇੜਾ ਆਇਓਇ॥

*(ਪੰਨਾ-੫੦)*

ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ।
ਆਖਣਿ ਆਖ ਨ ਸਕੀਐ ਲੇਖ ਅਲੇਖ ਨ ਜਾਈ ਲਿਖੀ।

*(ਭਾਈ ਗੁਰਦਾਸ ਜੀ ਵਾਰ ੨੮ ਪਉੜੀ ੧)*

ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ।
ਗੁਰਮੁਖਿ ਸਚੁ ਰਹਰਾਸਿ ਹੈ ਪੈਰੀਂ ਪੈ ਪਾ ਖਾਕੁ ਜੁ ਹੋਵੈ।
ਗੁਰ ਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ।
ਗੁਰ ਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ।
ਗੁਰ ਸਿਖੀ ਦਾ ਮੰਨਣਾ ਗੁਰਬਚਨੀ ਗਲਿ ਹਾਰੁ ਪਰੋਵੈ।
ਗੁਰ ਸਿਖੀ ਦਾ ਜੀਵਣਾ ਜੀਵਦਿਆ ਮਰਿ ਹਉਮੈ ਖੋਵੈ।
ਸਾਧ ਸੰਗਤਿ ਗੁਰੁ ਸਬਦ ਵਿਲੋਵੈ।

*(ਭਾਈ ਗੁਰਦਾਸ ਜੀ ਵਾਰ ੨੮ ਪਉੜੀ ਨੌਵੀਂ)*



# ਰਹਿਤ ਪਿਆਰੀ ਮੁਝ ਕਉ

1699 ਈਸਵੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਅਕਾਲ ਪੁਰਖ ਤੋਂ ਅਵਤਾਰ ਧਾਰਨ ਤੋਂ ਪਹਿਲਾਂ ਸੱਚ ਖੰਡ ਵਿਚ ਹੋਏ ਬਚਨਾਂ ਅਨੁਸਾਰ ਜਿਨ੍ਹਾਂ ਨੂੰ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਆਪਣੀ ਕਲਮ ਰਾਹੀਂ ਆਪ ਬਿਆਨ ਕੀਤਾ ਹੈ:

**ਮੈ ਅਪਨਾ ਸੁਤਿ ਤੁਹਿ ਨਿਵਾਜਾ॥**
**ਪੰਥ ਪ੍ਰਚਰੁ ਕਰਬੇ ਕਉ ਸਾਜਾ॥**

ਖਾਲਸਾ ਪੰਥ ਦੀ ਸਿਰਜਣਾ ਕੀਤੀ। ਸੰਗਤਾਂ ਦੇ ਭਰੇ ਇਕੱਠ ਵਿਚ ਪੰਜ ਸੀਸਾਂ ਦੀ ਮੰਗ ਕਰਕੇ, ਪੰਜ ਸਿੰਘਾਂ:

1. ਭਾਈ ਦਇਆ ਚੰਦ
2. ਭਾਈ ਧਰਮ ਚੰਦ
3. ਭਾਈ ਮੁਹਕਮ ਚੰਦ
4. ਭਾਈ ਹਿੰਮਤ ਰਾਏ
5. ਭਾਈ ਸਾਹਿਬ ਰਾਮ

ਨੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਨੰਗੀ ਤੇਗ ਦੀ ਪਿਆਸ ਮਿਟਾਉਣ ਲਈ ਪੂਰਨ ਤੌਰ ਤੇ ਆਪਣਾ ਆਪਾ ਗੁਰੂ ਗੋਬਿੰਦ ਸਿੰਘ ਜੀ ਨੂੰ ਅਰਪਣ ਕੀਤਾ ਅਤੇ ਹਰ ਇਕ ਦਾ ਸੀਸ ਧੜ ਨਾਲੋਂ ਵੱਖਰਾ ਕਰਕੇ

**ਮਿਰਤਕ ਕਉ ਜੀਵਾਲਨਹਾਰ॥**

*(ਪੰਨਾ-੨੮੩)*

ਦੇ ਕਥਨ ਅਨੁਸਾਰ ਫਿਰ ਮੁਰਦਾ ਰੂਹਾਂ ਵਿਚ ਰੱਬੀ ਤਾਕਤ (ਸਪਿਰਟ) ਭਰਕੇ ਸਾਰੀ ਸੰਗਤ ਦੇ ਸਾਹਮਣੇ ਇਕ ਰੱਬੀ ਕੌਤਕ ਕਰਕੇ ਪੰਜਾਂ ਨੂੰ ਫਿਰ ਸਹੀ ਸਲਾਮਤ ਰੂਪ ਵਿਚ ਪੇਸ਼ ਕੀਤਾ। ਫਿਰ ਆਬੇ-ਹਯਾਤ ਖੰਡੇ ਬਾਟੇ ਦਾ ਅੰਮ੍ਰਿਤ ਪੰਜ ਬਾਣੀਆਂ ਦਾ ਪਾਠ ਕਰਕੇ ਆਪਣੇ ਹੱਥੀਂ ਤਿਆਰ ਕੀਤਾ ਅਤੇ ਉਸ ਸਮੇਂ ਮਾਤਾ ਸਾਹਿਬ ਕੌਰ ਜੀ ਨੇ ਪਤਾਸਿਆਂ ਦਾਂ ਪ੍ਰਸ਼ਾਦਿ ਲਿਆ ਕੇ ਅੰਮ੍ਰਿਤ ਵਿਚ ਮਿੱਠਾ ਰਸ ਭਰ ਦਿਤਾ। ਬਾਅਦ ਵਿਚ ਮਾਤਾ ਸਾਹਿਬ ਕੌਰ ਜੀ ਦੇ ਸੰਤਾਨ ਨਾ ਹੋਣ ਕਰਕੇ ਖ਼ਾਸਲਾ ਪੰਥ ਨੂੰ ਉਹਨਾਂ ਦੀ ਝੋਲੀ ਪਾ ਕੇ ਖ਼ਾਲਸੇ ਦੀ ਮਾਤਾ ਹੋਣ ਦਾ ਵਰ ਦਿੱਤਾ। ਉਸ ਸਮੇਂ ਜੋ ਖ਼ਾਲਸੇ ਨੂੰ ਰਹਿਤਨਾਮੇ ਰੱਖਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰੇਰਨਾ ਕੀਤੀ ਵਿਸਥਾਰ ਵਿਚ ਆਪ ਜੀ ਦੇ 52 ਕਵੀਆਂ ਵਿਚੋਂ ਭਾਈ ਚਉਪਾ ਸਿੰਘ ਜੀ ਨੇ ਆਪਣੀ ਕਲਮ ਦੁਆਰਾ ਇਸ ਪ੍ਰਕਾਰ ਬਿਆਨ ਕੀਤਾ ਹੈ:

ਸਿਖੀ ਕੇਸਾਂ ਸ੍ਵਾਸਾਂ ਦੀ ਚਰਚਾ ਸ਼ਬਦ ਕਾ।
ਪਰਚਾ ਬਾਣੀ ਦਾ। ਬੀਜ ਕਰਮਾਂ ਦੀ।
ਵੀਚਾਰ ਗੁਰਮਤਿ ਦੀ। ਕਿਰਤ ਧਰਮਾ ਦੀ।
ਹਥਿਆਰ ਜਤ ਦਾ। ਵਾਕ ਸਤ ਦਾ।
ਜਸ ਦੇਗ ਦਾ। ਰਾਜ ਤੇਗ ਦਾ।
ਪੂਜਾ ਗੁਰੂ ਕੀ। ਦੂਜਾ ਸ਼ਸਤਰ ਕੀ।
ਸਾਖ ਪੁੰਨ ਦੀ। ਖੁਸ਼ਬੋਈ ਸਿਖੀ ਦੀ।
ਸੋਭ ਟਹਿਲ ਦੀ। ਲਾਜ ਲੋਕ ਦੀ।
ਡਰ ਪਰਨਾਰ ਦਾ। ਗ੍ਰਿਹਿਸਤ ਭਲੀ ਨਾਰ ਦਾ।
ਰਹਿਣਾ ਹਜ਼ੂਰ ਦਾ। ਮੰਨਣਾ ਹੁਕਮਿ ਦਾ।
ਗੁਰੂ ਕਾ ਹੁਕਮਿ। ਗੁਰੂ ਕਾ ਭਾਣਾ।
ਸੇਵਕੀ ਸਿੱਖੀ ਦੀ। ਆਗਿਆ ਗੁਰੂ ਗ੍ਰੰਥ।
ਸਾਹਿਬ ਜੀ ਕੀ। ਦੀਦਾਰ ਖਾਲਸੇ ਦਾ।
ਇਸ਼ਨਾਨ ਕੇਸ ਦਾ। ਤਿਆਗਣਾ ਵਿਕਾਰਾਂ ਦਾ।
ਬੋਲਣਾ ਮਰਿਯਾਦਾ ਦਾ। ਰਹਿਤ ਹਿਰਦੇ ਦੀ।
ਬਿਬੇਕ ਮੰਨਣ ਦਾ। ਸੇਵਾ ਸਿਖ ਦੀ।
ਸਿਖ ਗੁਰੂ ਦਾ। ਪ੍ਰੀਤੀ ਗੁਰੂ ਭਾਈ ਦੀ।
ਟਹਿਲ ਮਾਤਾ ਪਿਤਾ ਦੀ। ਪੜ੍ਹਨਾ ਸੌਂਕ ਦਾ।
ਚਿਤਵਣਾ ਭਲਿਆਈ ਦਾ। ਭਾਉ ਅੰਦਰ ਦਾ।
ਸਿਰਦਾਰੀ ਟਹਿਲ ਦੀ। ਮਾਰਨਾ ਪਾਪ ਦਾ।
ਜੀਤਨਾ ਮਨ ਦਾ। ਵਰਤਣਿ ਜੁਗਤ ਦਾ।
ਅਮਲ ਪ੍ਰਸਾਦੇ ਦਾ। ਪ੍ਰਸਾਦ ਕੜਾਹ ਦਾ।
ਬਲ ਬਾਂਹ ਦਾ। ਵਾਧਾ ਧਰਮ ਦਾ।
ਨਾਤਾ ਸਿਖਾਂ ਦਾ।
ਗੁਰੂ ਕਾ ਸਿਖ ਗੁਰਮੁਖੀ ਅੱਖਰਾਂ ਦਾ ਅਦਬ ਕਰੇ।
ਗੁਰੂ ਦਾ ਸਿੰਘ ਨੰਗਾ ਜਲ ਵਿਚ ਨਾ ਨਹਾਵੈ।
ਗੁਰੂ ਦਾ ਸਿਖ ਬਾਣੀ ਕੰਠ ਕਰੇ।

ਪ੍ਰਾਤਹਿ ਉਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ "ਨਮਹਿ" ਆਖ ਕੇ ਸਿੱਖਾਂ ਨੂੰ ਫ਼ਤਿਹ ਬੁਲਾਵੇ।

ਗੁਰੂ ਕਾ ਸਿਖ ਬੇਦੋਸੇ ਨੂੰ ਦੋਸ ਨਾ ਲਾਵੇ।

ਗੁਰੂ ਦਾ ਸਿੱਖ ਆਪਣੇ ਧਰਮ ਵਿਚ ਕਾਇਮ ਰਹੇ। ਪਰਾਇਆ ਧਰਮ ਨਾ ਕਰੇ। ਭਾਈ ਪ੍ਰਹਿਲਾਦ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਅਨੁਸਾਰ ਰਹਿਤ ਦੇ ਸਬੰਧ ਵਿਚ ਹੇਠ ਲਿਖੇ ਹੁਕਨਾਮਿਆਂ ਦਾ ਵਰਣਨ ਕੀਤਾ ਹੈ:

ਹੋਇ ਸਿਖ ਸਿਰ ਟੋਪੀ ਧਰੈ।
ਸਾਤ ਜਨਮ ਕੁਸ਼ਟੀ ਹੁਇ ਮਰੈ।

*(ਚੌਪਈ)*

ਵਾਹਿਗੁਰੂ ਕੇ ਮੰਤ ਬਿਨ ਜਪੈ ਅਉਰ ਕੋਈ ਜਾਪ।
ਸੋ ਸਾਕਤ, ਸਿਖ ਮੂਲ ਨਹਿ, ਬਾਚਤ ਸ੍ਰੀ ਮੁਖ ਆਪ।

*(ਦੋਹਰਾ)*

ਕਾਰ ਭੇਟ ਸੁੱਖ ਮੰਨਤ ਚੁਰਾਵੈ।
ਐਸਾ ਸਿਖ ਗੁਰੂ ਨਹਿ ਭਾਵੈ।

*(ਚੌਪਈ)*

ਰਹਿਣੀ ਰਹਹਿ ਸੋਈ ਸਿਖ ਮੇਰਾ।
ਵਹੁ ਠਾਕਰੁ ਮੈ ਉਸ ਕਾ ਚੇਰਾ।

*(ਦੋਹਰਾ ੩੬)*

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਰਹਿਤ ਨੂੰ ਹਜ਼ੂਰ ਸਾਹਿਬ ਵਿਖੇ ਆਪਣੇ ਮੁਖਾਰਬਿੰਦ ਤੋਂ ਇੰਞ ਪ੍ਰਗਟ ਕੀਤਾ ਹੈ:

ਜਹਾਂ ਕਹਾਂ ਕਾ ਛਕੇ ਪ੍ਰਸਾਦਿ।
ਉਹ ਮੇਰਾ ਸਿਖ ਨਹੀਂ ਆਦਿ ਜੁਗਾਦਿ।
ਜਾ ਕੀ ਰਹਿਤ ਨਾ ਜਾਣੀਏ।
ਗੁਰ ਕਰਣੀ ਨਹਿ ਰੀਤ।
ਤਾ ਕਾ ਛੋਹਿਆ ਨਾ ਛਕੇ।
ਵਿਸਰੇ ਹਰ ਸਿਉ ਪ੍ਰੀਤਿ।

*(ਲਿਖਤ ਕਲਗੀਧਰ ਪਾਤਸ਼ਾਹ)*

*(ਪ੍ਰਾਪਤ ਹੋਈ ਹੈੱਡ ਗ੍ਰੰਥੀ ਜੋਗਿੰਦਰ ਸਿੰਘ ਜੀ ਮੋਨੀ ਤਖ਼ਤ ਸ੍ਰੀ ਹਜ਼ੂਰ ਸਾਹਿਬ*

ਗੁਰੂ ਗੋਬਿੰਦ ਸਿੰਘ ਜੀ ਨੇ ਸਰਬ ਲੋਹ ਗ੍ਰੰਥ ਵਿਚ ਵੀ ਖ਼ਾਲਸੇ ਪ੍ਰਤੀ ਆਪਣੇ ਵਿਚਾਰਾਂ

ਨੂੰ ਭਲੀ ਭਾਂਤ ਪ੍ਰਗਟ ਕੀਤਾ ਹੈ। ਖ਼ਾਲਸੇ ਨੂੰ ਮੇਰੇ ਕਲਗੀਧਰ ਪਿਤਾ ਨੇ ਏਨਾ ਪਿਆਰ ਕੀਤਾ ਹੈ ਕਿ ਇਸਨੂੰ ਆਪਣਾ ਹੀ ਰੂਪ ਜਾਨਣ ਲਈ ਗੁਰੂ ਕੇ ਸਿੱਖਾਂ ਨੂੰ ਪ੍ਰੇਰਨਾ ਕੀਤੀ ਹੈ। ਗੁਰੂ ਜੀ ਦੇ ਪਵਿੱਤਰ ਬਚਨ ਹਨ :

**ਖ਼ਾਲਸਾ ਮੇਰੋ ਰੂਪ ਹੈ ਖਾਸ। ਖ਼ਾਲਸੇ ਮਹਿ ਹਉ ਕਰਹੁੰ ਨਿਵਾਸ।**
**ਖ਼ਾਲਸਾ ਮੇਰੋ ਮੁੱਖ ਹੈ ਅੰਗਾ। ਖ਼ਾਲਸੇ ਕੇ ਹੋ ਸਦ ਸਦ ਸੰਗਾ।**
**ਖ਼ਾਲਸਾ ਮੇਰੋ ਇਸ਼ਟ ਸੁਹਿਰਦ। ਖ਼ਾਲਸਾ ਮੇਰੋ ਕਹੀਅਤ ਬਿਰਦ।**
**ਖ਼ਾਲਸਾ ਮੇਰੋ ਪਿੰਡ ਪਰਾਨ। ਖ਼ਾਲਸਾ ਮੇਰੀ ਜਾਨ ਕੀ ਜਾਨ।**
**ਖ਼ਾਲਸਾ ਅਕਾਲਿ ਪੁਰਖਿ ਕੀ ਫੌਜ। ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ।**

*(ਸਰਬਲੋਹ ਗ੍ਰੰਥ ਪੰਨਾ-੬੬੭)*

'ਪੰਥ ਪ੍ਰਕਾਸ਼' ਦੇ ਲੇਖਕ ਗਿਆਨੀ ਗਿਆਨ ਸਿੰਘ ਜੀ ਨੇ ਰਹਿਤ ਵਿਚ ਰਹਿਣ ਦੇ ਕਕਾਰਾਂ ਦੀ ਇਸ ਪ੍ਰਕਾਰ ਵਿਆਖਿਆ ਕੀਤੀ ਹੈ:

**ਰਖਹੁ ਕਛ ਕੜਾ ਕੇਸ ਕਿਰਪਾਨ।**
**ਸਿੰਘ ਨਾਮ ਕੋ ਇਹ ਨਿਸ਼ਾਨ।**
**ਕੰਘਾ ਕੇਸੋਂ ਕੇ ਸੰਗ ਰਹੈ।**
**ਇਹੋ ਪਾਂਚ ਕਕਾਰ ਧਰੇ ਹੈ।**

*(ਪੰਥ ਪ੍ਰਕਾਸ਼ ਪੰਨਾ-੨੩੩)*

ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਪੰਜ ਪਿਆਰਿਆਂ ਦੀ ਸਿਰਜਣਾ ਕਰਨ ਤੋਂ ਪਿਛੋਂ ਉਹਨਾਂ ਪੰਜ ਪਿਆਰਿਆਂ ਪ੍ਰਤੀ ਆਪਣੇ ਵਿਚਾਰ ਇੰਝ ਪ੍ਰਗਟ ਕੀਤੇ ਹਨ:

**ਗੁਰੂ ਘਰ ਜਨਮ ਤੁਮਾਰੇ ਹੋਏ।**
**ਪਿਛਲੇ ਜਾਤ ਵਰਣ ਸਭ ਖੋਏ।**
**ਜਨਮ ਕੇਸਗੜ੍ਹ ਵਾਸਿ ਆਨੰਦਪੁਰ।**
**ਹੋਇ ਪੂਤ ਜਾਤਿ ਤੁਮ ਸਤਿਗੁਰ।**
**ਚਾਰ ਵਰਣ ਤੇ ਏਕੋ ਭਾਈ।**
**ਧਰਮ ਖਾਲਸਾ ਪਦਵੀ ਪਾਈ।**

*(ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼)*

ਅਜੋਕੇ ਸਮੇਂ ਵਿਚ ਜਦੋਂ ਪੰਜ ਪੂਰਨ ਗੁਰਸਿੱਖੀ ਦੇ ਧਾਰਨੀ ਸਿੰਘਾਂ ਵਲੋਂ ਕਿਸੇ ਵੀ ਸਿੱਖ ਨੂੰ ਖੰਡੇ ਬਾਟੇ ਦੀ ਪਾਹੁਲ ਦਾ ਅੰਮ੍ਰਿਤ ਛਕਾਇਆ ਜਾਂਦਾ ਹੈ ਤਾਂ ਉਸ ਸਮੇਂ ਪੰਜ ਬਾਣੀਆਂ ਜਪੁ ਸਾਹਿਬ, ਜਾਪਿ ਸਾਹਿਬ, ਤਵਪ੍ਰਸਾਦਿ ਸਵੱਯੇ, ਚੌਪਈ ਸਾਹਿਬ ਅਤੇ ਆਨੰਦ ਸਾਹਿਬ ਦਾ ਪਾਠ ਕਰਕੇ ਫਿਰ ਪੰਜ ਚੁਲ਼ੇ ਕੇਸਾਂ ਵਿਚ, ਪੰਜ ਅੱਖਾਂ ਵਿਚ, ਪੰਜ ਮੂੰਹ ਵਿਚ,

ਪਾ ਕੇ ਅੰਮ੍ਰਿਤ ਅਭਿਲਾਖੀਆਂ ਨੂੰ ਇਹ ਸ਼ਬਦ ਉਹਨਾਂ ਦੀ ਰਸਨਾ ਦੁਆਰਾ ਬੁਲਾਏ ਜਾਂਦੇ ਹਨ:

**ਬੋਲਿ ਵਾਹਿਗੁਰੂ ਜੀ ਕਾ ਖ਼ਾਲਸਾ।**
**ਵਾਹਿਗੁਰੂ ਜੀ ਕੀ ਫ਼ਤਿਹ।**

ਫਿਰ ਪੰਜ ਸਿੰਘਾਂ, ਵਿਚੋਂ ਇਕ ਸਿੰਘ ਅੰਮ੍ਰਿਤ ਦੇ ਸੁਨਹਿਰੀ ਅਸੂਲਾਂ ਦੀ ਵਿਆਖਿਆ ਕਰਕੇ ਗੁਰੂ ਮੰਤ੍ਰ ਦੇ ਉਪਦੇਸ਼ ਬਾਰੇ ਚਾਨਣਾ ਪਾਉਂਦਾ ਹੈ ਅਤੇ ਸਿੱਖੀ ਦੀ ਰਹਿਤ ਦੇ ਨਿਯਮਾਂ ਤੇ ਚੱਲਣ ਲਈ ਗੁਰੂ ਕਲਗੀਧਰ ਵਲੋਂ ਦਿਤੀਆਂ ਗਈਆਂ ਹਦਾਇਤਾਂ ਉਪਰ ਚਾਨਣਾ ਪਾਉਂਦਾ ਹੈ ਅਤੇ ਭਾਈ ਨੰਦ ਲਾਲ ਗੋਯਾ ਜੀ ਦੇ 'ਖ਼ਾਲਸੇ' ਪ੍ਰਤੀ ਦੱਸੇ ਗਏ ਅਸੂਲਾਂ ਪ੍ਰਤੀ ਅੰਮ੍ਰਿਤ ਅਭਿਲਾਖੀਆਂ ਨੂੰ ਪੂਰਨ ਤੌਰ ਤੇ ਗੁਰੂ ਨਾਲ ਸੱਚੀ ਅਤੇ ਸੁੱਚੀ ਪ੍ਰੀਤੀ ਜੋੜਨ ਲਈ ਸੁਚੇਤ ਕਰਦਾ ਹੈ :

**ਖ਼ਾਲਸਾ ਸੋਇ ਜੋ ਨਿੰਦਾ ਤਿਆਗੈ।**
**ਖ਼ਾਲਸਾ ਸੋਇ ਲੜੈ ਹੋਇ ਆਗੈ।**
**ਖ਼ਾਲਸਾ ਸੋਇ ਪੰਚ ਕਉ ਮਾਰੈ।**
**ਖ਼ਾਲਸਾ ਸੋਇ ਭਰਮ ਕਉ ਸਾੜੈ।**
**ਖ਼ਾਲਸਾ ਸੋਇ ਮਾਨ ਜੋ ਤਿਆਗੈ।**
**ਖ਼ਾਲਸਾ ਸੋ ਪਰਲਿਆ ਤੇ ਭਾਗੈ।**
**ਖ਼ਾਲਸਾ ਸੋਇ ਪਰਦ੍ਰਿਸਟ ਤਿਆਗੈ।**
**ਖ਼ਾਲਸਾ ਸੋਇ ਨਾਮ ਰਤ ਲਾਗੈ।**
**ਖ਼ਾਲਸਾ ਸੋਇ ਨਾਮ ਜਪ ਕਰੈ।**
**ਖ਼ਾਲਸਾ ਸੋਇ ਮਲੇਛ ਪਰ ਚੜ੍ਹੈ।**
**ਖ਼ਾਲਸਾ ਸੋਇ ਨਾਮ ਸਿਉ ਜੋੜਹਿ।**
**ਖ਼ਾਲਸਾ ਸੋਇ ਬੰਧਨ ਕਉ ਤੋੜਹਿ।**
**ਖ਼ਾਲਸਾ ਸੋਇ ਜੋ ਚੜਹਿ ਤੁਰੰਗ।**
**ਖ਼ਾਲਸਾ ਸੋਇ ਜੋ ਕਰੈ ਨਿਤ ਜੰਗ।**
**ਖ਼ਾਲਸਾ ਸੋਇ ਸਸਤ੍ਰ ਕਉ ਧਾਰੈ।**
**ਖ਼ਾਲਸਾ ਸੋਇ ਦੁਸਟ ਕਉ ਮਾਰੈ।**

***(ਭਾਈ ਨੰਦ ਲਾਲ ਗੋਯਾ)***

ਭਾਈ ਨੰਦ ਲਾਲ ਜੀ ਨੇ ਵੀ ਖ਼ਾਲਸੇ ਦੇ ਪੰਜ ਕਕਾਰਾਂ ਪ੍ਰਤੀ ਆਪਣੇ ਖ਼ਿਆਲਾਂ ਨੂੰ ਇੰਝ ਪ੍ਰਗਟ ਕੀਤਾ ਹੈ :

ਨਿਸ਼ਾਨੇ ਸਿਖੀ ਈ ਕਿ ਪੰਜ ਹਰਫ ਕਾਫ।
ਹਰਗਿਜ਼ ਨ ਬਾਸਦ ਦੀ ਪੰਜ ਮੁਆਫ।
ਕੜਾ ਕਾਰਦੋ ਕਛ ਕੰਘਾ ਬਿਨਾ।
ਬਿਨਾਂ ਕੇਸ ਹੇਚ ਅਸਤ ਜ਼ੁਮਲਾ ਨਿਸ਼ਾਂ। *(ਭਾਈ ਨੰਦ ਲਾਲ ਜੀ)*

ਭਾਈ ਨੰਦ ਲਾਲ ਜੀ ਨੇ ਗੁਰਸਿੱਖ ਦੀ ਦਸਤਾਰ ਦਾ ਵੀ ਆਪਣੀ ਰਚਨਾ ਵਿਚ ਵਰਨਣ ਕੀਤਾ ਹੈ :

ਕੰਘਾ ਦੋਨਉਂ ਵਕਤ ਕਰ। ਪਾਗ ਚੁਨਹਿ ਕਰ ਬਾਂਧਈ।
ਦਾਤਨ ਨੀਤ ਕਰੇਹਿ ਨ ਦੁਖ ਪਾਵਹਿ ਲਾਲ ਜੀ।

*(ਭਾਈ ਨੰਦ ਲਾਲ ਗੋਯਾ)*

ਭਾਈ ਨੰਦ ਲਾਲ ਜੀ ਜੋ 52 ਕਵੀਆਂ ਵਿਚੋਂ ਕਲਗੀਧਰ ਪਾਤਸ਼ਾਹ ਦੇ ਦਰਬਾਰ ਦੇ ਸਿਰਮੌਰ ਕਵੀ ਸਨ, ਨੇ ਗੁਰਸਿੱਖੀ ਦੀ ਰਹਿਤ ਪ੍ਰਤੀ ਬਹੁਤ ਹੀ ਸੁੰਦਰ ਸ਼ਬਦਾਂ ਵਿਚ ਅਤੇ ਵਿਸਥਾਰ ਵਿਚ ਚਾਨਣਾ ਪਾਇਆ ਹੈ ਉਹਨਾਂ ਨੇ ਗੁਰ ਸਿੱਖ ਨੂੰ ਅੰਮ੍ਰਿਤ ਵੇਲੇ ਦੀ ਸੰਭਾਲ ਕਰਨ ਪ੍ਰਤੀ ਬਹੁਤ ਹੀ ਸੁੰਦਰ ਸ਼ਬਦਾਂ ਰਾਹੀਂ ਸੰਕੇਤ ਕੀਤਾ ਹੈ:

ਗੁਰਸਿਖ ਰਹਿਤ ਸੁਨਹੁ ਮੇਰੇ ਮੀਤ।
ਉਠਿ ਪ੍ਰਭਾਤ ਕਰੇ ਹਿਤ ਚੀਤ।
ਵਾਹਿਗੁਰੂ ਪੁਨ ਮੰਤ੍ਰ ਸੁ ਜਾਪੁ।
ਕਰ ਇਸਨਾਨ ਪੜੇ ਜਪੁ ਜਾਪੁ।

*(ਰਹਿਤਨਾਮਾ ਭਾਈ ਨੰਦ ਲਾਲ ਜੀ)*

ਖ਼ਾਲਸੇ ਦੇ ਰਾਜ ਕਰਨ ਬਾਰੇ ਵੀ ਆਪ ਜੀ ਦਾ ਦੋਹਿਰਾ ਇਸ ਪ੍ਰਕਾਰ ਹੈ:

ਰਾਜ ਕਰੇਗਾ ਖ਼ਾਲਸਾ ਆਕੀ ਰਹਹਿ ਨਾ ਕੋਇ।
ਖ੍ਵਾਰ ਹੋਇ ਸਭ ਮਿਲੈਗੇ ਬਚਹਿ ਸ਼ਰਨ ਜੋ ਹੋਇ।

ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਨੇ ਵੀ ਗੁਰਸਿੱਖ ਖ਼ਾਲਸੇ ਦੇ ਪੰਜ ਕਕਾਰਾਂ ਪ੍ਰਤੀ ਬਹੁਤ ਹੀ ਸੁੰਦਰ ਸ਼ਬਦਾਂ ਰਾਹੀਂ ਆਪਣੇ ਖ਼ਿਆਲਾਂ ਨੂੰ ਪ੍ਰਗਟ ਕੀਤਾ ਹੈ। ਬਾਬਾ ਜੀ ਦੇ ਮੁਖਾਰਬਿੰਦ ਦੇ ਬਚਨ ਹਨ :

ਕੜਾ ਕਹੇ ਚੋਰੀ ਯਾਰੀ, ਘਾਤ ਕੋਨ ਹਥ ਲਾਈ।
ਕਛ ਕਹੇ ਜਤੀ ਰਹਿ ਤਿਆਗ ਪਰ ਨਾਰ ਕੋ।
ਕੇਸ ਕਹਿਣ ਸਾਡੇ ਵਾਂਗ ਪਾਲ ਸਤਿਸੰਗ ਧਰਮ।
ਕਹੇ ਕ੍ਰਿਪਾਨ ਕਟ ਕਾਮ ਕ੍ਰੋਧ ਅਹੰਕਾਰ ਕੋ।
ਕੰਘਾ ਕਹੇ ਟੁਟੇ ਰੋਮਾਂ ਵਾਂਗ ਤਜ ਪਾਪ ਨਿੰਦਾ।
ਅੰਮ੍ਰਿਤ ਕਹੇ ਅਮਰ ਹੋ ਜਾ, ਪੀ ਕੇ ਸ਼ਬਦ ਸਾਰ ਕੋ।

**ਐਸੇ ਪੰਜੇ ਕੱਕੇ ਜੀਹਨੇ ਧਾਰੇ ਸੰਤ ਖਾਲਸਾ ਜੀ।**
***ਪਾਵੇਗਾ ਗੋਬਿੰਦ ਸਿੰਘ ਸਾਹਿਬ ਕੇ ਦੀਦਾਰ ਕੋ।***

***(ਸੰਤ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ)***

ਬ੍ਰਾਹਮਣੀ ਸੰਸਕਾਰਾਂ ਨੂੰ ਖਤਮ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ "ਖੰਡੇ ਕੀ ਪਾਹੁਲ" ਨਾਲ ਇਕ ਨਿਰਮਲ ਤੇ ਉੱਚੀ ਸੁੱਚੀ ਧਾਰਨੀ ਦੀ ਰਹਿਤ ਰੱਖਣ ਵਾਲੇ ਪੂਰਨ ਰੂਪ ਵਿਚ ਤਿਆਰ-ਬਰ-ਤਿਆਰ ਖਾਲਸੇ ਦਾ ਨਿਰਮਾਣ ਕੀਤਾ ਤੇ ਅਜਿਹੀ ਸ਼ਕਤੀ ਭਰੀ ਕਿ ਮੁਗਲਾਂ ਨੂੰ ਸਦਾ ਲਈ ਖਤਮ ਕਰਕੇ ਗਰੀਬ ਤੇ ਮਜ਼ਲੂਮ ਲੋਕਾਂ ਦੀ ਰੱਖਿਆ ਕੀਤੀ। ਉਸ ਸਮੇਂ ਦੀ ਹਾਲਤ ਨੂੰ ਪ੍ਰਾਚੀਨ ਪੰਥ ਪ੍ਰਕਾਸ਼ ਦੇ ਲੇਖਕ ਰਤਨ ਸਿੰਘ ਭੰਗੂ ਨੇ ਪੰਨਾ 47 ਉਪਰ ਇਸ ਪ੍ਰਕਾਰ ਦਰਜ ਕੀਤਾ ਹੈ :

**ਮੁਖੋਂ ਉਚਾਰੇ ਆਏ ਨਿਹੰਗ। ਖੋਲ ਸਿਖਨੀ ਬੂਹੇ ਨਿਸੰਗ।**

ਭਾਈ ਗੁਰਦਾਸ ਦੂਜਾ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਖਾਲਸੇ ਦੀ ਸਿਰਜਣਾ ਬਾਰੇ ਇਓਂ ਲਿਖਦੇ ਹਨ:

**ਗੁਰੁ ਗੋਬਿੰਦ ਦਸਵਾਂ ਅਵਤਾਰਾ।**
**ਜਿਨ ਖਾਲਸਾ ਪੰਥ ਅਜੀਤ ਸੁਧਾਰਾ।**
**ਤੁਰਕ ਦੁਸਟ ਸਭ ਮਾਰਿ ਬਿਦਾਰੇ।**
**ਸਭ ਪ੍ਰਥਵੀ ਕੀਨੀ ਗੁਲਜਾਰੇ।**
**ਇਉਂ ਪ੍ਰਗਟੇ ਸਿੰਘ ਮਹਾ ਬਲਬੀਰਾ।**
**ਤਿਨ ਆਗੇ ਕੋ ਧਰੈ ਨਾ ਧੀਰਾ।**

***(ਵਾਰ ੪੧ ਪਉੜੀ ੨੧)***

ਇਸ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਨਾਨਕ ਦੇਵ ਜੀ "ਨਾਨਕ ਨਿਰਮਲ ਪੰਥ" ਦਾ ਸਿਖਰ ਹੀ "ਖ਼ਾਲਸਾ ਪੰਥ" ਸੀ। ਭਾਈ ਗੁਰਦਾਸ ਨੇ ਖ਼ਾਲਸਾ ਪੰਥ ਦੀ ਸਿਰਜਣਾ ਨੂੰ ਆਪਣੇ ਬਹੁਤ ਹੀ ਸੁੰਦਰ ਸ਼ਬਦਾਂ ਵਿਚ ਬਿਆਨ ਕੀਤਾ ਹੈ।
ਆਪਣੀ 41 ਵੀਂ ਵਾਰ ਵਿਚ ਉਹਨਾਂ ਦਾ ਕਥਨ ਹੈ :

**ਹਰ ਸਚੇ ਤਖਤ ਰਚਾਇਆ, ਸਤਿਸੰਗਤ ਮੇਲਾ।**
**ਨਾਨਕ ਨਿਰਭਉ ਨਿਰੰਕਾਰ, ਵਿਚਿ ਸਿਧਾਂ ਖੇਲਾ।**
**ਗੁਰੁ ਦਾਸ ਮਨਾਈ ਕਾਲਕਾ ਖੰਡੇ ਕੀ ਵੇਲਾ।**
**ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।**
**ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।**

ਖ਼ਾਲਸੇ ਦੀ ਪ੍ਰੋੜ੍ਹਤਾ ਗੁਰੂ ਗੋਬਿੰਦ ਸਿੰਘ ਜੀ ਦੇ ਸਵੱਯੇ ਵੀ ਕਰਦੇ ਹਨ। ਖ਼ਾਲਸੇ ਦੇ ਸੰਕਲਪ ਪ੍ਰਤੀ ਤੇਤੀਵੇਂ ਸਵੱਯੇ ਵਿਚ ਦਸਮੇਸ਼ ਪਿਤਾ ਜੀ ਦੇ ਆਪਣੇ ਮੁਖਾਰਬਿੰਦ ਤੋਂ ਬਚਨ ਹਨ :

**ਜਾਗਤਿ ਜੋਤ ਜਪੈ ਨਿਸ ਬਾਸੁਰ॥ ਏਕ ਬਿਨਾ ਮਨ ਨੈਕ ਨ ਆਨੈ।**
**ਪੂਰਨ ਪ੍ਰੇਮ ਪ੍ਰਤੀਤ ਸਜੈ॥ ਬ੍ਰਤ ਗੋਰ ਮੜ੍ਹੀ ਮਟ ਭੂਲ ਨਾ ਮਾਨੈ।**
**ਤੀਰਥ ਦਾਨ ਦਇਆ ਤਪ ਸੰਜਮ॥ ਏਕ ਬਿਨਾ ਨਹ ਏਕ ਪਛਾਨੈ।**
**ਪੂਰਨ ਜੋਤ ਜਗੈ ਘਟ ਮੈ ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ।**

ਹੁਣ ਅਸੀਂ ਵੇਖਣਾ ਇਹ ਹੈ ਕਿ ਖ਼ਾਲਸੇ ਨੂੰ ਸਿੱਖੀ ਵਿਚ ਪ੍ਰਪੱਕ ਹੋਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕੀ ਹਦਾਇਤਾਂ ਕੀਤੀਆਂ ਹਨ? ਖ਼ਾਲਸੇ ਦੇ ਪੰਜ ਕਕਾਰ ਕਿੰਨ੍ਹਾ ਗੱਲਾਂ ਦੇ ਪ੍ਰਤੀਕ ਹਨ। ਗੁਰੂ ਗ੍ਰੰਥ ਸਾਹਿਬ ਵਿਚ ਵੀ ਸਾਬਤ ਸੂਰਤ ਖ਼ਾਲਸੇ ਪ੍ਰਤੀ ਗੁਰੂ ਜੀ ਦੇ ਪਾਵਨ ਬਚਨ ਹਨ:

**ਸਾਬਤ ਸੂਰਤ ਦਸਤਾਰ ਸਿਰਾ॥**

ਗੁਰੂ ਗੋਬਿੰਦ ਸਿੰਘ ਜੀ ਦੇ ਅਨੁਸਾਰ ਕਛਹਿਰਾ ਸਤ, ਸੰਜਮ ਤੇ ਸ਼ੀਲਤਾ ਦਾ ਪ੍ਰਤੀਕ ਹੈ। ਆਪ ਜੀ ਦਾ ਖ਼ਾਲਸੇ ਨੂੰ ਹੁਕਮ ਹੈ:

**ਨਿਜ ਨਾਰੀ ਕੇ ਸਾਥ ਨਹੁ ਤੁਮ ਨਿਤ ਬਢੈਯਹੁ।**
**ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜੈਯਹੁ।**

***(ਦਸਮ ਗ੍ਰੰਥ ਪੰਨਾ-੮੪੨)***

ਖ਼ਾਲਸੇ ਦੇ ਆਦਰਸ਼ ਅਤੇ ਸਿਧਾਂਤ ਇਸ ਪ੍ਰਕਾਰ ਹਨ:

1) ਰਹਿਣੀ ਰਹੈ ਸੋਈ ਸਿਖ ਮੇਰਾ॥ ਉਹ ਸਾਹਿਬ ਮੈ ਉਸਕਾ ਚੇਰਾ॥
2) ਪ੍ਰਭੂ ਪਰਮਾਤਮਾ ਦਾ ਸਿਮਰਨ ਕਰਨਾ।
3) ਪੰਜ ਬਾਣੀਆਂ ਦਾ ਨਿਤਨੇਮੀ।
4) ਪੰਜ ਚੋਰਾਂ, ਚੋਰੀ, ਯਾਰੀ, ਜੂਆ, ਸ਼ਰਾਬ, ਝੂਠ ਤੋਂ ਤੋਬਾ।

ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ਕਰਨ ਪਿਛੋਂ ਖ਼ਾਲਸੇ ਨੂੰ ਆਪਣਾ ਰੂਪ ਹੀ ਦੱਸਿਆ। ਆਪਣਾ ਸਰਬੰਸ, ਸਤਿਕਾਰਯੋਗ ਪਿਤਾ, ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਨੂੰ ਕੌਮ ਤੋਂ ਕੁਰਬਾਨ ਕਰਕੇ ਖ਼ਾਲਸੇ ਦੀ ਖਾਤਰ ਹੀ ਸ਼ੁਭ ਕਾਮਨਾ ਕੀਤੀ। ਕਬਿਯੋਵਾਚ ਬੇਨਤੀ ਚੌਪਈ ਵਿਚ ਬਚਨ ਹਨ:

**ਸੁਖੀ ਬਸੈ ਮੋਰੋ ਪਰਿਵਾਰਾ। ਸੇਵਕ ਸਿਖ ਸਭੈ ਕਰਤਾਰਾ।**

ਗੁਰੂ ਗੋਬਿੰਦ ਸਿੰਘ ਜੀ ਨੇ ਗੁਰਸਿੱਖਾਂ ਦੇ ਸਮੂਹ 'ਗੁਰ ਸੰਗਤ' ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗੁਰੂ ਗ੍ਰੰਥ ਸਾਹਿਬ ਜੀ ਦਾ ਰੂਪ ਦਿਤਾ, ਜਿਸ ਵਿਚ ਗੁਰੂ ਜੀ ਨੇ ਆਪਣੇ

ਆਪ ਨੂੰ ਅਭੇਦ ਕਰ ਦਿਤਾ। ਖ਼ਾਲਸੇ ਦੀ ਸਿਰਜਣਾ ਕਰਨ ਵੇਲੇ ਪੰਜ ਪਿਆਰਿਆਂ ਕੋਲੋਂ ਆਪ ਅੰਮ੍ਰਿਤ ਛਕ ਕੇ "ਆਪੇ ਗੁਰ ਚੇਲਾ" ਦਾ ਰੂਪ ਬਣੇ ਤੇ ਖ਼ਾਲਸੇ ਨੂੰ ਗੁਰੂ ਬਣਾਇਆ। ਆਪ ਜੀ ਦੇ ਬਚਨ ਹਨ:

**ਖ਼ਾਲਸਾ ਮੇਰੋ ਰੂਪ ਹੈ ਖਾਸ। ਖ਼ਾਲਸੇ ਮਹਿ ਹਉ ਕਰਹੁੰ ਨਿਵਾਸ।**
**ਖ਼ਾਲਸਾ ਮੇਰੋ ਮੁੱਖ ਹੈ ਅੰਗਾ। ਖ਼ਾਲਸੇ ਕੇ ਹੋ ਸਦ ਸਦ ਸੰਗਾ।**
**ਖ਼ਾਲਸਾ ਮੇਰੋ ਇਸ਼ਟ ਸੁਹਿਰਦ। ਖ਼ਾਲਸਾ ਮੇਰੋ ਕਹੀਅਤ ਬਿਰਦ।**
**ਖ਼ਾਲਸਾ ਮੇਰੋ ਪਿੰਡ ਪਰਾਨ। ਖ਼ਾਲਸਾ ਮੇਰੀ ਜਾਨ ਕੀ ਜਾਨ।**
**ਖ਼ਾਲਸਾ ਅਕਾਲਿ ਪੁਰਖਿ ਕੀ ਫੌਜ। ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ।**

*(ਸਰਬਲੋਹ ਗ੍ਰੰਥ ਪੰਨਾ-੬੬੭)*

ਇਥੇ ਇਸ ਭਾਵ ਨੂੰ ਵੀ ਉਜਾਗਰ ਕਰਨਾ ਜ਼ਰੂਰੀ ਹੈ ਕਿ ਗੁਰੂ ਹਮੇਸ਼ਾਂ ਜਨਮ ਮਰਨ ਤੋਂ ਰਹਿਤ ਹੁੰਦੇ ਹਨ, ਉਹ ਸੰਸਾਰ ਵਿਚ ਕੇਵਲ ਆਪਣੇ ਰੱਬੀ ਕੌਤਕ ਕਰਨ ਲਈ ਆਉਂਦੇ ਹਨ, ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਆਪ ਇਸ ਭਾਵ ਨੂੰ ਪ੍ਰਗਟ ਕਰਦੇ ਹਨ:

**ਮੈ ਹੂੰ ਪਰਮ ਪੁਰਖਿ ਕੋ ਦਾਸਾ। ਵੇਖਣ ਆਇਓ ਜਗਤਿ ਤਮਾਸਾ।**

ਭਾਈ ਗੁਰਦਾਸ ਗੁਰੂ ਨਾਨਕ ਦੇਵ ਜੀ ਦੇ ਆਗਮਨ ਪ੍ਰਤੀ ਫੁਰਮਾਨ ਕਰਦੇ ਹਨ :

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਆ।**

ਭਾਈ ਗੁਰਦਾਸ ਜੀ ਦੂਜੇ, ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਗਟ ਹੋਣ ਸੰਬੰਧੀ ਫੁਰਮਾਉਂਦੇ ਹਨ:

**ਵਾਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ।**
**ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ।**

ਇਸ ਤਰ੍ਹਾਂ ਖ਼ਾਲਸੇ ਦਾ ਵੀ ਪ੍ਰਗਟ ਹੋਣਾ ਕੋਈ ਅਚੰਭੇ ਵਾਲੀ ਗੱਲ ਨਹੀਂ ਹੈ ਕਿਉਂਕਿ ਇਸਨੂੰ ਵੀ ਤਲਵਾਰ ਦੇ ਵਾਰ ਰਾਹੀਂ ਗੁਰੂ ਜੀ ਨੇ ਆਪ ਪ੍ਰਗਟ ਕੀਤਾ ਹੈ ਅਤੇ ਆਪਣਾ ਰੂਪ ਵੀ ਦੇ ਕੇ ਖ਼ਾਲਸੇ ਪ੍ਰਤੀ ਇਸ ਪ੍ਰਕਾਰ ਬਚਨ ਕੀਤੇ ਹਨ:

**ਖਾਲਸਾ ਮੇਰੋ ਪਿੰਡ ਪਰਾਨ॥ ਖਾਲਸਾ ਮੇਰੀ ਜਾਨ ਕੀ ਜਾਨ॥**

*(ਸਰਬ ਲੋਹ ਗ੍ਰੰਥ)*

ਪਰ ਇਹ ਵੀ ਬਚਨ ਕੀਤੇ ਹਨ ਕਿ ਜਦੋਂ ਤਕ ਖ਼ਾਲਸਾ, ਖ਼ਾਲਸ ਬਣ ਕੇ ਰਹੇਗਾ ਤਾਂ ਮੇਰੀ ਸਾਰੀ ਤਾਕਤ ਉਸ ਵਿਚ ਵਰਤੇਗੀ ਪਰ ਜੇ ਸਿੱਖੀ ਤੋਂ ਉਲਟ ਚਲ ਕੇ ਕੋਈ ਗਲਤ ਕੰਮ ਕਰੇਗਾ ਤਾਂ ਮੈਂ ਉਸਦੀ ਕਦੇ ਵੀ ਪ੍ਰਤੀਤ ਨਹੀ ਕਰਾਂਗਾ। ਇਸ ਪ੍ਰਥਾਇ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰਨ ਕੀਤੇ ਬਚਨ ਇਸ ਪ੍ਰਕਾਰ ਹਨ :

**ਜਬ ਲਗ ਖਾਲਸਾ ਰਹੇ ਨਿਆਰਾ।**
**ਤਬ ਲਗ ਤੇਜ ਦੀਉ ਮੈ ਸਾਰਾ।**

ਜਬ ਇਹ ਗਹੈ ਬਿਪਰਨ ਕੀ ਰੀਤ।
ਮੈਂ ਨ ਕਰੋਂ ਇਨਕੀ ਪ੍ਰਤੀਤ।

*(ਸਰਬ ਲੋਹ ਗ੍ਰੰਥ)*

ਜੋ ਕੋਈ ਗੁਰਸਿੱਖ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਗੁਰੂ ਜੀ ਦੇ ਦਰਸਾਏ ਹੋਏ ਪੂਰਨਿਆਂ ਅਨੁਸਾਰ ਆਪਣੇ ਜੀਵਨ ਨੂੰ ਪੂਰਨ ਰੂਪ ਵਿਚ ਢਾਲ ਦਿੰਦਾ ਹੈ ਤਾਂ ਉਹ ਗੁਰੂ ਜੀ ਵਿਚ ਹੀ ਅਭੇਦ ਹੋ ਜਾਂਦਾ ਹੈ। ਆਪਣੀ ਹਸਤੀ ਮਿਟਾ ਕੇ ਆਤਮ ਰਸ ਦੀ ਪਹਿਚਾਣ ਕਰਕੇ ਸਹੀ ਖ਼ਾਲਸਾ ਬਣ ਕੇ ਖ਼ਾਲਸ ਹੀ ਬਣ ਜਾਂਦਾ ਹੈ, ਜਿਵੇਂ ਗੁਰੂ ਜੀ ਦੇ ਬਚਨ ਹਨ :

ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ।
ਪ੍ਰਭੁ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ।

*(ਸਰਬ ਲੋਹ ਗ੍ਰੰਥ ਪਾਤਸ਼ਾਹੀ ੧੦)*

ਗੁਰੂ ਗੋਬਿੰਦ ਸਿੰਘ ਜੀ ਜਿਥੇ ਕੌਮ ਦੇ ਆਪ ਮਹਾਨ ਕਵੀ ਸਨ, ਜਿਨ੍ਹਾਂ ਨੇ ਆਪ ਦਸਮ ਗ੍ਰੰਥ ਦੀ ਰਚਨਾ ਕੀਤੀ ਅਤੇ ਕੌਮ ਦੀ ਚੜ੍ਹਦੀ ਕਲਾ ਲਈ ਸਿੱਖ ਇਤਿਹਾਸ ਆਪਣੇ ਹੱਥੀਂ ਲਿਖਿਆ, ਉਥੇ ਆਪ ਜੀ ਦੇ ਦਰਬਾਰ ਵਿਚ 52 ਕਵੀ ਹਰ ਸਮੇਂ ਹਾਜ਼ਰ ਰਹਿ ਕੇ ਰਹਿਤਨਾਮੇ, ਵਾਰਾਂ, ਕਬਿੱਤ, ਸਵੱਯੇ ਆਦਿ ਦੀ ਰਚਨਾ ਕਰਦੇ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਭਾਈ ਨੰਦ ਲਾਲ, ਕਵੀ ਸੈਨਾਪਤੀ, ਭਾਈ ਪ੍ਰਹਿਲਾਦ, ਭਾਈ ਦਯਾ ਸਿੰਘ, ਭਾਈ ਚਉਪਾ ਸਿੰਘ, ਸਤਿਕਾਰੇ ਹੋਏ ਮਹਾਨ ਕਵੀ ਸਨ।

ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਵਿਚ ਪਰ ਨਾਰੀ ਦਾ ਤਿਆਗ ਕੇਂਦਰੀ ਮਹੱਤਵ ਵਾਲਾ ਹੈ:

ਵਾਹਿਗੁਰੂ ਬਿਨ ਕਹੇ ਜੁ ਪਾਵਹਿ।
ਵੇਸਵਾ ਦੁਆਰੇ ਸਿਖ ਹੋ ਜਾਵਹਿ।
ਪਰ ਇਸਤ੍ਰੀ ਸਿਉ ਨੇਹੁ ਲਗਾਵਹਿ।
ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ।

ਖ਼ਾਲਸੇ ਲਈ ਸ਼ਸ਼ਤਰ ਧਾਰਨ ਕਰਨੇ ਬਹੁਤ ਜ਼ਰੂਰੀ ਹਨ ਕਿਉਂਕਿ ਜ਼ੁਲਮ ਨਾਲ ਟੱਕਰ ਸ਼ਸਤ੍ਰਧਾਰੀ ਸਿੰਘ ਹੀ ਲੈ ਸਕਦੇ ਹਨ ਜੋ ਖ਼ਾਲਸੇ ਦਾ ਮੁਖ ਉਦੇਸ਼ ਹੈ:

ਖ਼ਾਲਸਾ ਸੋਇ ਜੋ ਕਰੈ ਨਿਤ ਜੰਗ।
ਖ਼ਾਲਸਾ ਸੋਇ ਜੋ ਚੜਹਿ ਤਰੰਗ।
ਖ਼ਾਲਸਾ ਸੋ ਜੋ ਕਰੈ ਨਿਤ ਧਾਰੈ।
ਖ਼ਾਲਸਾ ਸੋਇ ਦੁਸ਼ਟ ਕਉ ਮਾਰੈ।

*(ਸਰਬ ਲੋਹ ਗ੍ਰੰਥ)*

ਭਾਈ ਪ੍ਰਹਿਲਾਦ ਦੇ ਰਹਿਤਨਾਮੇ ਵਿਚ ਰਹਿਤ ਦੀ ਮਹੱਤਤਾ ਦਾ ਇੰਝ ਪ੍ਰਗਟਾਵਾ ਕੀਤਾ ਹੈ:

**ਹੋਇ ਸਿਖ ਸਿਰ ਟੋਪੀ ਧਰੈ।**
**ਸਾਤ ਜਨਮ ਕੁਸ਼ਟੀ ਹੋਇ ਮਰੈ।**
**ਜੋ ਸਿਖ ਗਲ ਮਹਿ ਤਾਗਾ ਮੇਲੇ।**
**ਚੌਪੜੇ ਬਾਜੀ ਰਾਨਕਾ ਖੇਲੈ।**

ਕਈ ਹੁਕਮਨਾਮਿਆਂ ਵਿਚ ਕੁੜੀ ਮਾਰਨਾ, ਜਨੇਊ ਪਾਉਣਾ, ਪੱਥਰ ਪੂਜਣਾ, ਮੜ੍ਹੀਆਂ, ਕਬਰਾਂ ਤੇ ਦੇਵੀ ਦੇਵਤਿਆਂ ਨੂੰ ਮੰਨਣ ਦੀ ਪੂਰੀ ਤਰ੍ਹਾਂ ਨਿਖੇਧੀ ਕੀਤੀ ਗਈ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਕਲਮ ਦੁਆਰਾ ਲਿਖੇ ਹੋਏ ਸਵੱਯੇ ਇਸ ਭਾਵ ਦਾ ਪ੍ਰਗਟਾਵਾ ਕਰਦੇ ਹਨ:

**ਕਹਾ ਭਯੋ ਦੋਊ ਲੋਚਨ ਮੂੰਦ ਕੈ**
**ਬੈਠ ਰਹਯੋ ਬਲ ਧਿਆਨ ਲਗਾਯੋ।**
**ਨਾਤ ਫਿਰਯੋ ਲੀਏ ਸਾਤ ਸਮੁਦ੍ਰਨ**
**ਲੋਕ ਗਯੋ ਪਰਲੋਕ ਗਵਾਯੋ**
**ਬਾਸ ਕੀਓ ਬਿਖਿਆਨ ਸੋ ਬੈਠਕੇ**
**ਸਾਚ ਕਹੋਂ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ**
**ਕਾਹੂੰ ਲੈ ਪਾਹਨ ਪੂਜ ਧਰਯੋ ਸਿਰ ਕਾਹੂੰ ਲੈ ਲਿੰਗ ਗਰੇ ਲਟਕਾਯੋ।**
**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਯੋ।**
**ਕੋਊ ਬੁਤਾਨ ਕੋ ਪੂਜਤ ਹੈ ਪਸ ਕੋਊ ਮਿਤਾਨ ਕੋ ਪੂਜਨ ਧਾਯੋ।**
**ਕੂਰ ਕ੍ਰਿਆ ਉਰਝਿਓ ਸਬ ਹੀ ਜਗ ਸ੍ਰੀ ਭਗਵਾਨ ਕੋ ਭੇਦ ਨ ਪਾਯੋ।**

ਵਿਖਾਵੇ ਨਾਲ, ਚਿੱਟੇ ਗੇਰੂ ਰੰਗੇ ਅਤੇ ਹੋਰ ਕਈ ਤਰ੍ਹਾਂ ਦੇ ਬਸਤਰ ਪਾਉਣ ਨਾਲ ਅਨਪੜ੍ਹ ਤੇ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਵੱਸ ਕਰਨ ਨਾਲ ਰੱਬ ਦੀ ਪ੍ਰਾਪਤੀ ਨਹੀਂ ਹੋ ਸਕਦੀ। ਅਜਿਹੇ ਭੇਖੀਆਂ ਨੂੰ ਕਿਤੇ ਵੀ ਢੋਈ ਨਹੀਂ ਮਿਲਦੀ ਸਗੋਂ ਅੰਤ ਕਾਲ ਸਮੇਂ ਉਹਨਾਂ ਦਾ ਵਾਸਾ ਨਰਕਾਂ ਵਿਚ ਹੁੰਦਾ ਹੈ ਅਤੇ ਉਹਨਾਂ ਨੂੰ ਕੈਂਚੀਆਂ ਦੇ ਨਾਲ ਕੱਟਿਆ ਜਾਂਦਾ ਹੈ। ਬਚਿੱਤ੍ਰ ਨਾਟਕ ਵਿਚ ਕਲਗੀਧਰ ਪਿਤਾ ਦੇ ਇਸ ਆਸ਼ੇ ਨੂੰ ਪ੍ਰਗਟ ਕਰਦੇ ਹੋਏ ਬਚਨ ਹਨ:

ਭੇਖ ਦਿਖਾਵੈ ਜਗਤ ਕੋ, ਲੋਗਨ ਕੋ ਬਸਿ ਕੀਨ।
ਅੰਤ ਕਾਲਿ ਕਾਤੀ ਕਟਯੋ, ਬਾਸ ਨਰਕ ਮੋ ਲੀਨ।

ਪਰਮਾਤਮਾ ਨੂੰ ਫੋਕਟ ਕਰਮਾਂ ਨਾਲ ਨਿਉਲੀ ਆਸਣ ਕਰਕੇ, ਨਾਸਾਂ ਬੰਦ ਕਰਕੇ,

ਪ੍ਰਾਣਿਯਾਮ ਦਾ ਨਾਟਕ ਕਰਕੇ ਅਤੇ ਹੋਰ ਕਈ ਪ੍ਰਕਾਰ ਦੇ ਛਲ ਕਪਟ ਕਰਕੇ ਵੀ ਨਹੀਂ ਪਾਇਆ ਜਾ ਸਕਦਾ। ਕਪਟੀ ਤੇ ਭੇਖਧਾਰੀ ਲੋਕਾਂ ਦੇ ਇਹ ਸਭ ਕਰਮ ਵਿਅਰਥ ਹਨ :

**ਫੋਕਟ ਧਰਮ ਜਿਤੇ ਕਰ ਹੀ।**
**ਨਰਕ ਕੁੰਡ ਤੇ ਪਰ ਹੀ।**
**ਹਾਥ ਹਲਾਏ ਤੇ ਪਰ ਹੀ।**

*(ਬਚਿੱਤ੍ਰ ਨਾਟਕ ਪ੮)*

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਗਰੂ ਨਾਨਕ ਦੇਵ ਜੀ ਤੇ ਹੋਰ ਸਿੱਖ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਦਾ ਗੁਰਸਿੱਖੀ ਦੇ ਸਿਧਾਂਤਾਂ ਅਨੁਸਾਰ ਇਸ ਜੀਵ ਨੂੰ ਕੀ ਸੰਦੇਸ਼ ਹੈ? ਜਿਸ ਸਿੱਖੀ ਨੂੰ "ਖੰਨਿਓਂ ਤਿਖੀ ਵਾਲਹੁੰ ਨਿਕੀ" ਕਿਹਾ ਗਿਆ ਹੈ, ਇਸਦੀ ਹਕੀਕਤ ਕੀ ਹੈ? ਇਕ ਮੁਰੀਦ ਦੀ ਜੋ ਅਵਸਥਾ ਹੈ, ਉਸਦਾ ਨਿਰਣਾ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਰਾਹੀਂ ਇੰਝ ਪ੍ਰਗਟ ਕੀਤਾ ਹੈ:

**ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।**
**ਸਾਬਰੁ ਸਿਦਕੁ ਸਹੀਦ ਭਰਮ ਭਉ ਖੋਵਣਾ।**

ਹੁਣ ਵੇਖਣਾ ਹੈ ਕਿ ਖ਼ਾਲਸੇ ਦੀ ਰਹਿਤ ਕੀ ਹੈ? ਡੂੰਘੀ ਝਾਤ ਮਾਰਨ ਤੇ ਪਤਾ ਚਲਦਾ ਹੈ ਕਿ ਖ਼ਾਲਸੇ ਦੀ ਰਹਿਤ ਦੋ ਪ੍ਰਕਾਰ ਦੀ ਹੈ; ਅੰਦਰਲੀ ਅਤੇ ਬਾਹਰਲੀ। ਅੰਦਰਲੀ ਰਹਿਤ ਤੋਂ ਭਾਵ ਮਾਨਸਿਕ ਰਹਿਣੀ ਹੈ ਅਰਥਾਤ ਗੁਰੂ ਗ੍ਰੰਥ ਸਾਹਿਬ ਵਿਚ ੧ੳ ਤੋਂ 1430 ਪੰਨਿਆਂ ਵਿਚ ਜੋ ਰੱਬੀ ਉਪਦੇਸ਼ ਹੈ, ਉਹ ਇਨਸਾਨ ਦੀ ਅੰਦਰਲੀ ਰਹਿਤ ਦੀ ਹੀ ਵਿਆਖਿਆ ਹੈ ਅਤੇ ਇਸ ਰਹਿਤ ਦੀ ਵਿਆਖਿਆ ਹੀ ਦਸਵੇਂ ਜਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪਵਿੱਤਰ ਦਸਮ ਗ੍ਰੰਥ ਵਿਚ ਕੀਤੀ ਹੈ। ਬਾਹਰਲੀ ਰਹਿਤ ਕੇਵਲ ਮਨੁੱਖੀ ਸ਼ਰੀਰ ਦੇ ਨਾਲ ਹੀ ਸੰਬੰਧਿਤ ਹੈ। ਪਰ ਜੋ ਗੁਰਸਿੱਖ ਅੰਦਰਲੀ ਰਹਿਤ ਦਾ ਧਾਰਨੀ ਹੈ, ਉਸਦੀ ਅਵਸਥਾ ਤਾਂ ਇਸ ਪ੍ਰਕਾਰ ਦੀ ਬਣ ਜਾਂਦੀ ਹੈ ਕਿ ਉਹ ਪਰਮਾਤਮਾ ਦਾ ਅੰਤਰ ਆਤਮੇ ਚਿੰਤਨ ਕਰਦਿਆਂ ਹੋਇਆਂ ਜੀਉਂਦੇ ਜੀਅ ਹੀ ਮੁਕਤ ਹੁੰਦਾ ਹੈ, ਉਸਨੂੰ ਮੌਤ ਦਾ ਵੀ ਕੋਈ ਭੈਅ ਨਹੀਂ ਹੁੰਦਾ। ਉਹ ਹਰ ਸਮੇਂ ਸਿਰ ਧੜ ਦੀ ਬਾਜੀ ਲਾਉਣ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ, ਅਜਿਹੇ ਮਰਜੀਵੜੇ ਗੁਰਸਿੱਖਾਂ ਦੀ ਅਵਸਥਾ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦਾ ਕਥਨ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰੁ ਦੀਜੈ ਕਾਣਿ ਨ ਕੀਜੈ॥**

*(ਪੰਨਾ-੧੪੧੨)*

ਖ਼ਾਲਸੇ ਦੀ ਸਿਰਜਣਾ ਦਾ ਵੀ ਮੂਲ ਕਾਰਨ ਜੀਵ ਦੀ ਅੰਦਰਲੀ ਰਹਿਤ ਨੂੰ ਹੀ ਪ੍ਰਗਟ ਕਰਨਾ ਸੀ। ਮੁਰੰਦਾ ਰੂਹਾਂ ਵਿਚ ਜਾਨ ਪਾ ਕੇ ਮੁੜ ਸੁਰਜੀਤ ਕਰਨ ਦੀ ਉਸ ਸਮੇਂ ਦੀ ਅਤਿਅੰਤ ਲੋੜ ਸੀ। ਜੋ ਸੰਤ ਸਿਪਾਹੀ ਦੀ ਸਿਰਜਣਾ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਕੀਤੀ ਸੀ, ਉਸਨੂੰ ਮੁੜ ਪਿਉਂਦ ਦੇਣ ਦੀ ਜ਼ਰੂਰਤ ਸੀ। ਮਾਲਾ ਦੇ ਨਾਲ ਤਲਵਾਰ, ਭਗਤੀ ਨਾਲ ਸ਼ਕਤੀ ਔਰੰਗਜ਼ੇਬ ਦੀ ਕੱਟੜਤਾ ਦਾ ਉੱਤਰ ਸੀ। ਇਸ ਕਰਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਸੰਨ 1699 ਈ: ਵਿਚ ਖ਼ਾਲਸਾ ਪੰਥ ਦੀ ਸਿਰਜਣਾ ਕਰਕੇ ਕੌਮ ਨੂੰ ਇਕ ਨਵਾਂ ਮੋੜ ਦਿੱਤਾ ਅਤੇ ਖੰਡੇ ਬਾਟੇ ਦੀ ਪਾਹੁਲ ਨਾਲ "ਰੱਬੀ ਅੰਮ੍ਰਿਤ" ਛਕਾ ਕੇ ਖ਼ਾਲਸੇ ਨੂੰ ਮੁਗਲਾਂ, ਰੰਘੜਾਂ, ਗੁੱਜਰਾਂ ਤੇ ਬਾਈਧਾਰਾਂ ਨਾਲ ਯੁੱਧ ਕਰਨ ਲਈ ਤਿਆਰ ਕੀਤਾ। ਖ਼ਾਲਸਾ ਪੰਥ ਦੀ ਸਿਰਜਣਾ ਉਸ ਸਮੇਂ ਦੀ ਮਸੰਦ ਪ੍ਰਥਾ ਨੂੰ ਖਤਮ ਕਰਨ ਲਈ ਵੀ ਜ਼ਰੂਰੀ ਸੀ, ਕਿਉਂਕਿ ਉਸ ਸਮੇਂ ਦੇ ਮਸੰਦ ਆਕੜ ਅਤੇ ਹੈਂਕੜ ਵਿਚ ਆਏ ਆਪਣੇ ਆਪ ਨੂੰ ਹੀ ਗੁਰੂ ਹੀ ਸਮਝ ਬੈਠੇ ਸਨ। ਇਹਨਾਂ ਦੇ ਜੀਵਨ ਵਿਚ ਸਦਾਚਾਰਕ ਗਿਰਾਵਟ ਘਰ ਕਰ ਚੁੱਕੀ ਸੀ। ਲੋਕਾਂ ਵਲੋਂ ਪੂਜਾ ਦਾ ਧਾਨ ਖਾ-ਖਾ ਕੇ ਇਹਨਾਂ ਮਸੰਦਾਂ ਦੀ ਅੰਦਰਲੀ ਜ਼ਮੀਰ ਖ਼ਤਮ ਹੋ ਚੁੱਕੀ ਸੀ। ਇਸ ਕਰਕੇ ਇਹਨਾਂ ਮੀਣੇ ਮਸੰਦਾਂ ਨੂੰ ਖਤਮ ਕਰਨਾ ਵੀ ਉਸ ਸਮੇਂ ਦੀ ਅਤਿਅੰਤ ਲੋੜ ਸੀ।

ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਸਿੱਖਾਂ ਨੂੰ ਸ਼ਸਤਰ ਧਾਰਨ ਕਰਨ ਦਾ ਗੁਰੂ ਸਾਹਿਬ ਦਾ ਹੁਕਮ ਇਉਂ ਅੰਕਿਤ ਹੈ:

**ਜਬ ਹਮਰੇ ਦਰਸਨ ਕੋ ਆਵਹੁ।**
**ਬਨ ਸੁਚੇਤ ਤਨ ਸਸਤ੍ਰ ਸਜਾਵਹੁ।** ***(ਭਾਈ ਸੰਤੋਖ ਸਿੰਘ)***

ਗੁਰੂ ਸਾਹਿਬ ਦੇ ਹੁਕਨਾਮਿਆਂ ਨੂੰ ਮੰਨਦਿਆਂ ਹੋਇਆਂ ਗੁਰਸਿੱਖਾਂ ਨੇ ਸ਼ਸਤਰ, ਘੋੜੇ ਅਤੇ ਹੋਰ ਕੀਮਤੀ ਸੁਗਾਤਾਂ ਲਿਆਉਣੀਆਂ ਸ਼ੁਰੂ ਕੀਤੀਆਂ। ਇਸ ਤਰ੍ਹਾਂ ਸਿੱਖਾਂ ਵਿਚ ਵਿਸ਼ਵਾਸ ਤੇ ਦਲੇਰੀ ਭਰੀ ਜਾਣ ਲੱਗੀ। ਅਨੰਦਪੁਰ ਸਾਹਿਬ ਵਿਚ ਹੀ ਬੰਦੂਕਾਂ ਤੇ ਹੋਰ ਸ਼ਸਤਰ ਤਿਆਰ ਹੋਣ ਲੱਗੇ। ਚੰਗੀ ਨਸਲ ਦੇ ਘੋੜੇ, ਕਾਬਲ ਤੋਂ ਖਰੀਦ ਕੇ ਮੰਗਵਾਏ ਜਾਂਦੇ ਅਤੇ ਆਪਣੀ ਰੱਖਿਆ ਲਈ ਵੱਡੇ-ਵੱਡੇ ਕਿਲਿਆਂ ਦੀ ਉਸਾਰੀ ਕਰਨੀ ਸ਼ੁਰੂ ਹੋ ਗਈ।

ਜਦੋਂ ਮਸੰਦਾਂ ਨੇ ਡਰ ਕੇ ਅੰਦਰੋਂ ਮਾਤਾ ਗੁਜਰੀ ਨੂੰ ਗੁਰੂ ਜੀ ਦੇ ਕਾਰਨਾਮਿਆਂ ਬਾਰੇ ਦੱਸਿਆ ਤਾਂ ਗੁਰੂ ਜੀ ਨੇ ਬੜੀ ਨਿਰਭੈਤਾ ਨਾਲ ਜੁਆਬ ਦਿੱਤਾ ਅਤੇ ਮਾਤਾ ਜੀ ਨੂੰ ਕਿਹਾ, "ਇਹ ਮਸੰਦ ਪੂਜਾ ਦਾ ਧਾਨ ਖਾ ਕੇ ਕਮਜ਼ੋਰ ਦਿਲ ਹੋ ਚੁੱਕੇ ਹਨ, ਔਰੰਗਜ਼ੇਬ ਦੀ ਕੱਟੜ ਨੀਤੀ ਹੈ ਕਿ ਉਸ ਅੱਗੇ ਕੋਈ ਸਿਰ ਉਠਾ ਕੇ ਨਾ ਤੁਰੇ ਮੈਂ ਸਿੱਖਾਂ ਨੂੰ ਖ਼ਾਲਸਾ ਪੰਥ ਦੀ ਸਿਰਜਣਾ ਕਰਕੇ ਸਿਰ ਉਠਾ ਕੇ ਚੱਲਣਾ ਅਤੇ ਸੀਸ ਤਲੀ ਤੇ ਧਰ ਕੇ ਲੜਨ ਦੀ ਜਾਚ ਸਿਖਾਉਣੀ ਚਾਹੁੰਦਾ ਹਾਂ। ਮੇਰੇ ਸਿੱਖ ਘੋੜਿਆਂ ਦੇ ਸ਼ਾਹ ਸਵਾਰ ਬਣਨਗੇ ਅਤੇ ਭਾਈ

ਬਚਿੱਤ੍ਰ ਸਿੰਘ ਵਰਗੇ ਸਿੰਘ ਮਸਤ ਹਾਥੀਆਂ ਦਾ ਮੁਕਾਬਲਾ ਕਰਕੇ ਤੇਗਾਂ ਦੇ ਜੌਹਰ ਵਿਖਾਉਣਗੇ। ਮੈਂ ਉਨ੍ਹਾਂ ਨੂੰ ਨਗਾਰੇ ਦੀ ਘਨਘੋਰ ਆਵਾਜ਼ ਸੁਣਨ ਦੀ ਆਦਤ ਪਾਵਾਂਗਾ।"

ਅਨੰਦਪੁਰ ਸਾਹਿਬ ਹੁਣ ਇਕ ਅਤਿ ਮਹੱਤਵਪੂਰਨ ਸਥਾਨ ਬਣ ਗਿਆ ਸੀ। ਸ਼ਰਧਾਵਾਨਾਂ ਦੇ ਸਿਰ ਇਸ ਅਸਥਾਨ ਤੇ ਆ ਕੇ ਸੁਤੇ ਸਿਧ ਹੀ ਝੁਕ ਜਾਂਦੇ ਸਨ। ਆਸਾਮ ਦਾ ਰਾਜਾ ਜੋ ਪਹਿਲਾਂ ਤੋਂ ਹੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸ਼ਰਧਾਲੂ ਸੀ, ਉਸਨੇ ਗੁਰੂ ਸਾਹਿਬ ਦੇ ਦਰਸ਼ਨ ਕਰਕੇ ਪੰਜ ਘੋੜੇ ਭੇਂਟ ਕੀਤੇ। ਆਸਾਮ ਦੇ ਰਾਜੇ ਰਤਨ ਰਾਇ ਨੇ ਗੁਰੂ ਜੀ ਨੂੰ ਇਕ ਦਰਸ਼ਨੀ ਹਾਥੀ ਭੇਂਟ ਕੀਤਾ। ਇਹ ਹਾਥੀ ਬਲਦੀ ਮਸ਼ਾਲ ਚੁੱਕ ਕੇ ਚਾਨਣ ਕਰ ਸਕਦਾ ਸੀ। ਆਪਣੇ ਸਵਾਰ ਦੇ ਸਿਰ ਤੇ ਸੁੰਡ ਨਾਲ ਚੌਰ ਕਰ ਲੈਂਦਾ। ਰਾਜਾ ਰਤਨ ਰਾਇ ਨੇ ਗਰੂ ਸਾਹਿਬ ਨੂੰ ਇਕ ਅਨੋਖਾ ਪੰਜ ਕਲਾ ਸ਼ਸਤਰ ਵੀ ਭੇਂਟ ਕੀਤਾ। ਇਸਦਾ ਇਕ ਬਟਨ ਵਾਰੋ ਵਾਰੀ ਦਰਸਾਉਂਦਿਆਂ ਇਸ ਤੋਂ ਬਰਛੀ, ਗੁਰਜ, ਤਲਵਾਰ, ਪਿਸਤੌਲ ਤੇ ਬੰਦੂਕ ਬਣ ਜਾਂਦਾ।

ਦਸਮੇਸ਼ ਪਿਤਾ ਨੇ ਆਪ ਦਰਬਾਰ ਵਿੱਚ ਕੀਰਤਨ ਦੀ ਸਮਾਪਤੀ ਪਿਛੋਂ ਗੁਰਸਿੱਖਾਂ ਨੂੰ ਜੰਗੀ ਅਭਿਆਸ ਕਰਵਾਉਣੇ ਸ਼ੁਰੂ ਕਰ ਦਿਤੇ, ਜਿਨ੍ਹਾਂ ਵਿਚ ਆਪਜੀ ਦੇ ਵੱਡੇ ਸਾਹਿਬਜ਼ਾਦੇ, ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਵੀ ਸ਼ਾਮਿਲ ਹੁੰਦੇ। ਸ਼ਾਮ ਨੂੰ ਫਿਰ ਮਰਿਯਾਦਾ ਅਨੁਸਾਰ ਰਹਿਰਾਸ ਦੇ ਪਾਠ ਤੇ ਕੀਰਤਨ ਦੀ ਸਮਾਪਤੀ ਪਿਛੋਂ ਸੰਗਤਾਂ ਆਰਾਮ ਕਰਨ ਲਈ ਆਪੋ ਆਪਣੇ ਘਰੀਂ ਪਹੁੰਚ ਜਾਂਦੀਆਂ। ਗੁਰੂ ਸਾਹਿਬ ਦੇ ਹੁਕਨਾਮਿਆਂ ਵਿਚ ਸਿੱਖਾਂ ਨੂੰ ਅਕਸਰ ਹਦਾਇਤ ਕੀਤੀ ਜਾਂਦੀ ਕਿ ਉਹ ਮਸੰਦਾਂ ਦਾ ਹੁਕਮ ਨਾ ਮੰਨਣ, ਮੀਣੇ ਮਸੰਦਾਂ ਨਾਲ ਕੋਈ ਸੰਬੰਧ ਨਹੀਂ ਰੱਖਣਾ ਕਿਉਂਕਿ ਇਹ ਆਚਰਨਹੀਣ ਹੋ ਚੁੱਕੇ ਹਨ ਅਤੇ ਸਿੱਖੀ ਦੇ ਮੱਥੇ ਤੇ ਕਲੰਕ ਸਾਬਤ ਹੋਏ ਹਨ। ਇਹ ਗੱਲ ਪ੍ਰਤੱਖ ਹੈ ਕਿ ਅੱਜ ਵੀ ਪਟਨਾ ਸਾਹਿਬ, ਅਨੰਦਪੁਰ ਸਾਹਿਬ ਤੇ ਤਲਵੰਡੀ ਸਾਬੋ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰਾਂ ਦੇ ਸੰਗਤਾਂ ਨੂੰ ਦਰਸ਼ਨ ਦਿਦਾਰੇ ਕਰਵਾਏ ਜਾਂਦੇ ਹਨ। ਗੁਰੂ ਸਾਹਿਬ ਦੀ ਨਿੱਕੀ ਜਿਹੀ ਕ੍ਰਿਪਾਨ, ਖੰਡਾ, ਕਟਾਰ, ਕੰਘਾ, ਖੜਾਵਾਂ ਆਪ ਜੀ ਦੇ ਜਨਮ ਅਸਥਾਨ ਪਟਨਾ ਸਾਹਿਬ ਵਿਖੇ ਸੰਭਾਲੀਆਂ ਹੋਈਆਂ ਹਨ।ਇਸ ਪ੍ਰਕਾਰ ਹੀ ਭਾਈ ਡਲੇ ਦੇ ਘਰ ਤਲਵੰਡੀ ਸਾਬੋ ਦਮਦਮਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਯਾਦਾਂ ਬਸਤਰ ਅਤੇ ਸ਼ਸਤਰਾਂ ਦੇ ਦਰਸ਼ਨ ਦਿਦਾਰੇ ਕਰਵਾਏ ਜਾਂਦੇ ਹਨ ਅਤੇ ਅਨੰਦਪੁਰ ਸਾਹਿਬ ਵਿਚ ਵੀ ਅਜੇ ਤਕ ਗੁਰੂ ਸਾਹਿਬ ਜੀ ਦੇ ਸ਼ਸਤਰਾਂ ਦੀ ਸੰਭਾਲ ਕੀਤੀ ਹੋਈ ਹੈ। ਜਿਨ੍ਹਾਂ ਦੇ ਸ਼ਾਮ ਨੂੰ ਸਾਰੀ ਸਮਾਪਤੀ ਪਿਛੋਂ ਸੰਗਤਾਂ ਨੂੰ ਹਰ ਰੋਜ਼ ਦਰਸ਼ਨ ਕਰਵਾਏ ਜਾਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੁਕਮਨਾਮੇ, ਦਰਬਾਰ ਦੇ ਬਵੰਜਾ ਕਵੀਆਂ ਦੇ ਉਚਾਰਨ ਕੀਤੇ ਗਏ ਬਚਨ ਅਤੇ ਦਸਮ ਗ੍ਰੰਥ ਵਿਚ ਗੁਰਸਿੱਖੀ ਤੇ ਸਿੱਖ ਰਹਿਤ ਮਰਿਯਾਦਾ

ਦੇ ਕੁਝ ਸੁਨਹਿਰੀ ਅਸੂਲ ਇਸ ਪ੍ਰਕਾਰ ਹਨ:

**ਪੂਰਨ ਜੋਤਿ ਜਗੈ ਘਟਿ ਮਹਿ, ਤਬ ਖਾਲਸ ਤਾਹਿ ਨਖ਼ਾਲਸ ਜਾਨੈ॥**

*(ਤੇਤੇ ਸ੍ਵੈਯੇ)*

**ਖ਼ਾਲਸਾ ਸੋਇ ਜੋ ਨਿੰਦਾ ਤਿਆਗ।**
**ਖ਼ਾਲਸਾ ਹੋਇ ਲੜੇ ਹੁਇ ਆਗੈ।**
**ਖ਼ਾਲਸਾ ਸੋਇ ਜੋ ਚੜਹਿ ਤੁਰੰਗ।**
**ਖ਼ਾਲਸਾ ਸੋ ਜੋ ਕਰੇ ਨਿਤ ਜੰਗ।**
**ਖ਼ਾਲਸਾ ਸੋਇ ਸ਼ਸਤ੍ਰ ਕਉ ਧਾਰੇ।**
**ਖ਼ਾਲਸਾ ਸੋਇ ਦੁਸਟ ਕਉ ਮਾਰੇ।**
**ਜਬ ਲਗ ਖ਼ਾਲਸਾ ਰਹੇ ਨਿਆਰਾ।**
**ਤਲ ਲਗ ਤੇਜ ਦੀਓ ਮੈ ਸਾਰਾ।**
**ਜਬ ਇਹ ਗਹੈ ਬਿਪਰਨ ਕੀ ਰੀਤ।**
**ਮੈ ਨ ਕਰੋਂ ਇਨਕੀ ਪ੍ਰਤੀਤ।**

*(ਸਰਬ ਲੋਹ ਗ੍ਰੰਥ)*

**ਹੇ ਰਵਿ ਹੇ ਸਸਿ ਹੇ ਕਰੁਣਾਨਿਧ।**
**ਮੇਰੀ ਅਬੈ ਬਿਨਤੀ ਸੁਨ ਲੀਜੈ।**
**ਔਰ ਨਾ ਮਾਂਗਤ ਹਉ ਤੁਮ ਤੇ ਕਛੁ।**
**ਚਾਹਤ ਹੋ ਚਿਤ ਮੇ ਸੋਈ ਕੀਜੈ।**
**ਸ਼ਸ਼ਤ੍ਰਨ ਸੋ ਅਤਿ ਹੀ ਰਣਿ ਭੀਤਰ।**
**ਜੂਝ ਮਰੋ ਤਉ ਸਾਚ ਪਤੀਜੈ।**
**ਸੰਤ ਸਹਾਇ ਸਦਾ ਜਗ ਮਾਇ।**
**ਕ੍ਰਿਪਾ ਕਰ ਸਯਾਮ ਇਹੈ ਬਰ ਦੀਜੈ।**

*(ਗੁਰੂ ਗੋਬਿੰਦ ਸਿੰਘ ਜੀ)*

**ਦੇਹ ਸ਼ਿਵਾ ਬਰ ਮੋਹਿ ਇਹੈ।**
**ਸੁਭ ਕਰਮਨਿ ਤੇ ਕਬਹੂੰ ਨਾ ਟਰੋਂ।**
**ਨ ਡਰੋਂ ਅਰਿ ਸੇ ਜਬ ਜਾਇ ਲਰੋਂ।**
**ਨਿਸਚੈ ਕਰ ਆਪਨੀ ਜੀਤ ਕਰੋ।**
**ਅਰ ਸਿਖ ਹੋ ਆਪਨੇ ਹੀ ਮਨਿ ਕੌ।**
**ਇਹ ਲਾਲਚ ਹਉ ਗੁਨ ਤਉ ਉਚਰੋ।**

ਜਬ ਆਵ ਕੀ ਅਉਧ ਨਿਧਾਨ ਬਨੈ।
ਅਤਿ ਹੀ ਰਨ ਮਹਿ ਤਬ ਜੂਝ ਮਰੋਂ।

*(ਦਸਮ ਗ੍ਰੰਥ ਪੰਨਾ-੯੯, ਗੁਰੂ ਗੋਬਿੰਦ ਸਿੰਘ ਜੀ)*

ਜੋ ਗੁਰੂ ਕਾ ਖ਼ਾਲਸਾ ਕਹਾਵੈ।
ਪਾਹੁਲ ਲੈ ਸੁਭ ਕਰਮ ਕਮਾਵੈ।

*(ਭਾਈ ਨੰਦ ਲਾਲ ਗੋਯਾ)*

ਕਛ ਕੇਸ ਕੰਘਾ ਕ੍ਰਿਪਾਨ।
ਕੜਾ ਔਰ ਜੋ ਕਰੋ ਬਖਾਨ।
ਇਹ ਕਕੇ ਪੰਜ ਤੁਮ ਮਾਨੋ।
ਗੁਰੂ ਗ੍ਰੰਥ ਕੋ ਤੁਹਿ ਸਭ ਜਾਨੋ।

*(ਰਹਿਤਨਾਮਾ ਭਾਈ ਪ੍ਰਹਿਲਾਦ ਜੀ)*

ਕਰਨਹਾਰ ਕਰਤਾਰ ਹੁਕਮ ਕਰਤੇ ਕੀਆ।
ਕਰ ਮਸੰਦ ਸਭਿ ਦੂਰ ਖ਼ਾਲਸਾ ਕਰ ਲੀਆ।

*(ਸੈਨਾਪਤਿ ਗੁਰ ਸੋਭਾ ਪੰਨਾ-੮੧)*

ਧਰਹਿ ਕੇਸ ਪਾਹੁਲ ਬਿਨਾ, ਭੇਖੀ ਮੂੜਾ ਸਿੱਖ।
ਮੇਰਾ ਦਰਸ਼ਨ ਨਾਹਿ ਤਸ, ਪਾਪੀ ਤਿਆਗੇ ਭਿਖ।

*(ਪਿਆਰਾ ਸਿੰਘ ਪਦਮ ਰਹਿਤਨਾਮੇ ਪੰਨਾ-੧੮)*

ਜਬ ਲਗ ਖ਼ਾਲਸਾ ਰਹੇ ਨਿਆਰਾ, ਤਬ ਲਗ ਤੇਜ ਦੀਓ ਮੈ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤ, ਮੈ ਨ ਕਰੋਂ ਇਨ ਕੀ ਪਰਤੀਤ।

*(ਸਰਬ ਲੋਹ ਗ੍ਰੰਥ)*

ਖੰਡੇ ਪਾਹੁਲ ਮੈ ਭਈ ਅਬ ਕਲਾ।
ਤੁਰਕ ਜਾਉਗੇ ਨਠ, ਪੰਥ ਅਵਲਾ।

*(ਰਹਿਤਨਾਮਾ ਭਾਈ ਨੰਦ ਲਾਲ ਜੀ ਪੰਨਾ-੯)*

ਪ੍ਰਾਤਹਿ ਉਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ "ਨਮਹਿ" ਆਖ ਕੇ ਸਿੱਖਾਂ ਨੂੰ ਫ਼ਤਿਹ ਬੁਲਾਵੇ।

ਗੁਰੂ ਕਾ ਸਿੱਖ ਬੇਦੋਸ਼ੇ ਨੂੰ ਦੋਸ਼ ਨਾ ਲਾਵੇ। ਜੋ ਗੁਰੂ ਕਾ ਸਿੱਖ ਆਪਣੀ ਮੁਹੱਬਤ ਪ੍ਰੀਤਿ ਨਾਲ ਬੀਜੇਗਾ ਸੋ ਸਹੰਸ ਗੁਣਾ ਅੰਮਿਤ ਫਲ ਹੋਇ ਕੇ ਫਲੇਗਾ।

ਜਹਾਂ ਕਹਾਂ ਕਾ ਛਕੇ ਪ੍ਰਸਾਦਿ।
ਉਹ ਮੇਰਾ ਸਿਖ ਨਹੀ ਆਦਿ ਜੁਗਾਦਿ।

*(ਲਿਖਤ ਕਲਗੀਧਰ ਪਾਤਸ਼ਾਹ)*

ਨਿਰਧਨ ਦੇਖਿ ਨ ਪਾਸਿ ਬਹਾਵਹਿ।
ਸੋ ਤਨਖਾਹੀ ਮੂਲ ਕਹਾਵਹਿ।

*(ਤਨਖ਼ਾਹਨਾਮਾ ਭਾਈ ਨੰਦ ਲਾਲ)*

ਇਹ ਕਕੇ ਪੰਜ ਤੁਮ ਜਾਨੋ। ਗੁਰੂ ਗ੍ਰੰਥ ਕੋ ਤੁਮ ਮਾਨੋ।

*(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)*

ਗੁਰੂ ਘਰ ਜਨਮ ਤੁਮਾਰੇ ਹੋਏ।
ਪਿਛਲੇ ਜਾਤ ਵਰਣ ਸਭ ਖੋਏ।
ਜਨਮ ਕੇਸਗੜ੍ਹ ਵਾਸਿ ਅਨੰਦਪੁਰ।
ਹੋਇ ਪੂਤ ਜਾਤਿ ਤੁਮ ਸਤਿਗੁਰ।
ਚਾਰ ਵਰਣ ਤੇ ਏਕੋ ਭਾਈ।
ਧਰਮ ਖਾਲਸਾ ਪਦਵੀ ਪਾਈ।

*(ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼)*

ਜੋ ਗੁਰੂ ਕਾ ਖਾਲਸਾ ਕਹਾਵੈ। ਪਾਹੁਲ ਲੈ ਸੁਭ ਕਰਮ ਕਮਾਵੈ।

*(ਭਾਈ ਨੰਦ ਲਾਲ ਗੋਯਾ)*

ਸਿੱਖ ਰਹਿਤ ਮਰਿਯਾਦਾ ਦੇ ਸੰਬੰਧ ਵਿਚ ਦਸਾਂ ਪਾਤਸ਼ਾਹੀਆਂ ਦੀ ਪਵਿਤਰ ਜੋਤਿ, ਜੁਗੋ ਜੁਗ ਅਟੱਲ, ਜਾਗਦੀ ਜੋਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਚਨ ਜੋ ਗੁਰੂ ਸਾਹਿਬਾਨ ਅਤੇ ਭਗਤਾਂ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਗਏ ਹਨ ਇਸ ਪ੍ਰਕਾਰ ਹਨ :

ਰਹਿਣੀ ਰਹੈ ਸੋਈ ਸਿਖ ਮੇਰਾ। ਓਹ ਸਾਹਿਬੁ ਮੈ ਉਸ ਕਾ ਚੇਰਾ।
ਰਹਿਤ ਬਿਨਾ ਨਹਿ ਸਿਖ ਕਹਾਵੈ। ਰਹਿਤ ਬਿਨਾ ਦਰ ਚੋਟਾ ਖਾਵੈ।
ਰਹਿਤ ਬਿਨ ਸੁਖ ਕਬਹੂੰ ਨ ਲਹੇ। ਤਾਂ ਤੇ ਰਹਿਤ ਸੁ ਦ੍ਰਿੜ ਕਰ ਰਹੈ।

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਖ਼ਾਲਸਾ ਖਾਸ ਕਹਾਵੈ ਸੋਈ, ਜਾ ਕੇ ਹਿਰਦੇ ਭਰਮ ਨਾ ਹੋਈ।
ਭਰਮ ਭੇਖ ਤੇ ਰਹੈ ਨਿਆਰਾ, ਸੋ ਖ਼ਾਲਸ ਸਤਿਗੁਰੂ ਹਮਾਰਾ।

*(ਸੈਨਾਪਤਿ ਕ੍ਰਿਤ ਗੁਰ ਸੋਭਾ 'ਚੋਂ)*

ਖ਼ਾਲਸਾ ਸੋਇ ਜੁ ਨਿੰਦਾ ਤਿਆਗੇ। ਖ਼ਾਲਸਾ ਸੋਇ ਲਵੇ ਹਵੈ ਆਗੇ।
ਖ਼ਾਲਸਾ ਸੋ ਪਰਦ੍ਰਿਸ਼ਟਿ ਤਿਆਗੇ। ਖ਼ਾਲਸਾ ਸੋਇ ਨਾਮ ਰਤਿ ਲਾਗੇ।
ਖ਼ਾਲਸਾ ਸੋਇ ਗੁਰੂ ਹਿਤ ਲਾਵੈ। ਖ਼ਾਲਸਾ ਸੋਇ ਸਾਰ ਮੁਹਿ ਖਾਵੈ।
ਖ਼ਾਲਸਾ ਸੋ ਨਿਰਧਨ ਕੋ ਪਾਲੈ। ਖ਼ਾਲਸਾ ਸੋਇ ਦੁਸ਼ਟ ਕਉ ਗਾਲੈ।

ਖ਼ਾਲਸਾ ਸੋਇ ਜੁ ਚੜ੍ਹੈ ਤੁਰੰਗ। ਖ਼ਾਲਸਾ ਸੋਇ ਕਰੈ ਨਿਤ ਜੰਗ।

*(ਤਨਖਾਹਨਾਮਾ ਭਾ. ਨੰਦ ਲਾਲ ਜੀ*

ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ।
ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।
ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ, ਤਾਂ ਕੋ ਸਿਰ ਧਰ ਛਕ ਪੁਨ ਲੇਵੈ।
ਪੁਨ ਮਿਲ ਪਾਂਚੋ ਰਹਿਤ ਜੋ ਭਾਖੈਂ, ਤਾਂ ਕੇ ਮਨ ਮੇਂ ਦ੍ਰਿੜ ਕਰ ਰਾਖੈ।

*(ਰਹਿਤਨਾਮਾ ਭਾਈ ਦੇਸਾ ਸਿੰਘ ਜੀ)*

ਪੁੰਨ ਸੰਗ ਸਾਰੇ ਪ੍ਰਭੂ ਜੀ ਸੁਨਾਈ, ਬਿਨਾ ਤੇਗ ਤੀਰੰ ਰਹੋ ਨਾਂਹ ਭਾਈ।
ਬਿਨਾਂ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ, ਗਹੈ ਕਾਨ ਤਾਂ ਕੋ ਕਿਤੈ ਲੈ ਸਿਧਾਨੋ।
ਇਹੈ ਮੋਰ ਆਗਿਆ, ਸੁਨੋ ਹੇ ਪਿਆਰੇ। ਬਿਨਾ ਤੇਗ ਕੇਸੰ ਦਿਵੋ ਨ ਦੀਦਾਰੇ।
ਇਹੈ ਮੋਰ ਬੈਨਾ ਮੰਨੈ ਸੁ ਜੋਈ, ਤਿਸੈ ਇੱਛ ਪੂਰੀ ਸਭੈ ਜਾਨ ਸੋਈ।

*(ਭਾਈ ਸੁੱਖਾ ਸਿੰਘ ਕ੍ਰਿਤ ਗੁਰ ਬਿਲਾਸ ਪਾ: ੧੦)*

ਰਣ ਮੇ ਜਾਇ ਨਾ ਕਬਹੂੰ ਭਾਜੇ। ਦ੍ਰਿੜ ਕਰ ਛਤ੍ਰੀ ਧਰਮ ਸੋ ਗਾਜੇ।

*(ਭਾਈ ਦੇਸਾ ਸਿੰਘ ਜੀ)*

ਸ਼ਸਤ੍ਰਹੀਨ ਇਹ ਕਬਹੂੰ ਨ ਹੋਈ। ਰਹਿਤਵੰਤ ਖ਼ਾਲਸ ਹੈ ਸੋਈ।

*(ਭਾਈ ਦੇਸਾ ਸਿੰਘ ਜੀ)*

ਰਹਿਤ ਬਹਿਤ ਨ ਕਬਹੂੰ ਤਿਆਗੈ। ਸਨਮੁਖ ਕਰੈ, ਨ ਰਣ ਤੇ ਭਾਗੈ।

*(ਭਾਈ ਦੇਸਾ ਸਿੰਘ ਜੀ)*

ਕੁੱਠਾ ਹੁੱਕਾ ਚਰਸ ਤਮਾਕੂ। ਗਾਂਜਾ ਟੋਪੀ ਤਾੜੀ ਖਾਕੂ।

*(ਭਾਈ ਦੇਸਾ ਸਿੰਘ ਜੀ)*

ਇਨ ਕੀ ਓਰ ਨਾ ਕਬਹੂ ਦੇਖੈ। ਰਹਿਤਵੰਤ ਸੋ ਸਿੰਘ ਵਿਸੇਖੈ।

*(ਭਾਈ ਦੇਸਾ ਸਿੰਘ ਜੀ)*

ਵਾਹਿਗੁਰੂ ਨਿਤ ਬਚਨ ਉਚਾਰੇ। ਵਾਹਿਗੁਰੁ ਕੋ ਹਿਰਦੈ ਧਾਰੇ।
ਆਗੇ ਆਵਤ ਸਿੰਘ ਜੁ ਪਾਵੈ। ਵਾਹਿਗੁਰੂ ਕੀ ਫਤੇ ਬੁਲਾਵੈ।

*(ਭਾਈ ਦੇਸਾ ਸਿੰਘ ਜੀ)*

ਠੰਡੇ ਪਾਣੀ ਜੋ ਨਹਿ ਨ੍ਹਾਵੈ, ਬਿਨ ਜਪ ਪੜ੍ਹੇ ਪ੍ਰਸਾਦ ਜੁ ਪਾਵੈ।
ਬਿਨ ਰਹਿਰਾਸ ਸਮਾਂ ਜੋ ਖੋਵੈ, ਕੀਰਤਨ ਪੜ੍ਹੇ ਬਿਨਾ ਜੋ ਸੋਵੈ।
ਚੁਗਲੀ ਕਰ ਜੋ ਕਾਜ ਬਿਗਾਰੈ, ਧ੍ਰਿਗ ਤਿਸ ਜਨਮ ਜੁ ਧਰਮ ਬਿਸਾਰੈ।

*(ਭਾਈ ਨੰਦ ਲਾਲ ਜੀ)*

ਪ੍ਰਾਤਕਾਲ ਸਤਸੰਗ ਨ ਜਾਵੈ, ਤਨਖਾਹਦਾਰ ਵਹ ਵਡਾ ਕਹਾਵੈ।

*(ਭਾਈ ਨੰਦ ਲਾਲ ਜੀ)*

ਸਤਸੰਗ ਜਾਇ ਕਰ ਚਿੱਤ ਡੁਲਾਵੈ, ਹਰਿ ਯਸ ਸੁਨਤੇ ਬਾਤ ਚਲਾਵੈ।
ਨਿਰਧਨ ਦੇਖ ਨਾ ਪਾਸ ਬਹਾਵੈ, ਸੋ ਤਨਖਾਹੀ ਮੂਲ ਕਹਾਵੈ।

*(ਭਾਈ ਨੰਦ ਲਾਲ ਜੀ)*

ਕਥਾ ਕੀਰਤਨ ਮਨ ਨਹਿ ਲਾਵੈ, ਸੰਤ ਸਿਖ ਕਉ ਬੁਰਾ ਅਲਾਵੈ।
ਨਿੰਦਾ ਜੂਆ ਹਿਰੈ[ਖ] ਜੁ ਮਾਲ, ਮਹਾਂ ਦੁਖਵੈ ਤਿਸ ਕੋ ਕਾਲ।

*(ਭਾਈ ਨੰਦ ਲਾਲ ਜੀ)*

ਗੁਰਸਿਖ ਰਹਿਤ ਸੁਨਹੁ ਹੇ ਮੀਤ! ਪਰਭਾਤੇ ਉਠ ਕਰ ਹਿਤ ਚਿਤ।
ਵਾਹਿਗੁਰੂ ਮੰਤ੍ਰ ਸੁ ਜਾਪ, ਕਰ ਇਸਨਾਨ ਪੜ੍ਹੈ ਜਪੁ ਜਾਪੁ।
ਸੰਧਿਆ ਸਮੈਂ ਰਹਿਰਾਸ, ਕੀਰਤਨ ਕਥਾ ਸੁਨੈ ਹਰਿ ਯਾਸ।
ਇਨ ਮੈ ਨੇਮ ਜੁ ਏਕ[ਪ] ਕਰਾਇ, ਸੋ ਸਿੱਖ ਅਮਰਾਪੁਰੀ ਜਾਇ।

*(ਭਾਈ ਨੰਦ ਲਾਲ ਜੀ)*

ਦੁਹੂ ਗ੍ਰੰਥ ਮੇ ਬਾਨੀ ਜੋਈ, ਚੁਨ ਚੁਨ ਕੰਠ ਕਰੇ ਨਿਤ ਸੋਈ।

*(ਭਾਈ ਦੇਸਾ ਸਿੰਘ ਜੀ)*

ਰਹਿਤਵਾਨ ਗੁਰ ਸਿਖ ਹੈ ਜੋਈ, ਕਰ ਉਪਾਇ ਧਨ ਖਾਟੈ ਸੋਈ।
ਤਾਹੀਂ ਕਰ ਗਰ ਕੋ ਨਿਰਬਹੈ, ਪੂਜਾ ਭੂਲ ਨ ਕਬਹੂ ਗਹੈ।

*(ਭਾਈ ਦੇਸਾ ਸਿੰਘ ਜੀ)*

ਜੋ ਕੋਈ ਸਿੰਘ ਪੁਜਾਰੀ ਅਹੈ, ਸੋ ਭੀ ਪੂਜਾ ਬਹੁਤ ਨ ਗਹੈ।
ਤਨ ਨਿਰਬਾਹ ਮਾਤ੍ਰ ਸੋ ਲੇਵੈ, ਅਧਿਕ ਹੋਇ ਤੌ ਜਹਿੰ ਕਹਿੰ ਦੇਵੈ।

*(ਭਾਈ ਦੇਸਾ ਸਿੰਘ ਜੀ)*

ਦਸ ਨਖ ਕਰ ਜੋ ਕਾਰ ਕਮਾਵੈ, ਤਾਂ ਕਰ ਜੋ ਦਨ ਘਰ ਮੈ ਆਵੈ।
ਤਿਸ ਤੇ ਗੁਰੁ ਦਸੌਂਧ ਜੋ ਦੇਈ, ਸਿੰਘ ਸੁਯਸ ਬਹੁ ਜਗ ਮਹਿ ਲੇਈ।

*(ਭਾਈ ਦੇਸਾ ਸਿੰਘ ਜੀ)*

ਗੋਲਕ ਰਾਖੈ ਨਾਹਿ ਜੋ, ਛਲ ਕਾ ਕਰੈ ਵਪਾਰ।
ਕਹੈ ਗੋਬਿੰਦ ਸਿੰਘ ਲਾਲ ਜੀ! ਭੋਗੈ ਨਰਕ ਹਜ਼ਾਰ।

*(ਭਾਈ ਨੰਦ ਲਾਲ ਜੀ)*

ਦਸਵੰਧ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ।
ਕਹੈ ਗੋਬਿੰਦ ਸਿੰਘ ਲਾਲ ਜੀ! ਝੂਠ ਬੋਲ ਜੋ ਖਾਇ। *(ਭਾਈ ਨੰਦ ਲਾਲ ਜੀ)*

ਜੋ ਪ੍ਰਸ਼ਾਦ ਛਕਨੇ ਲਗੇ, ਹਾਥ ਸੁਚੇਤ ਕਰੇਇ।
ਏਕਾਕੀ ਬ੍ਰਹਿ ਖਾਹਿ ਨਹਿ, ਅਵਰਨ ਕੇ ਭੀ ਦੇਇ।

*(ਭਾਈ ਦੇਸਾ ਸਿੰਘ ਜੀ)*

ਆਪ ਸਿੰਘ ਜੋ ਰਾਜਾ ਹੋਈ, ਨਿਰਧਨ ਸਿੰਘਨ ਪਾਲੈ ਸੋਈ।
ਪਰਦੇਸੀ ਸਿੰਘਨ ਜਬ ਦੇਖੈ, ਉਨ ਕੀ ਸੇਵਾ ਕਰੇ ਬਿਸੇਖੈ।
ਮਧੁਰ ਬਚਨ ਸਬਹਿਨ ਕੋ ਭਾਖੈ, ਚਾਕਰ ਸਿੰਘਨ ਕੋ ਹੀ ਰਾਖੇ।
ਸਿੰਘ ਸਿੰਘ ਸੋ ਨੇਹ ਸੁ ਕਰਨੇ, ਵੈਰ ਭਾਵ ਮਨ ਤੇ ਪਰਹਰਨੋ।

*(ਭਾਈ ਦੇਸਾ ਸਿੰਘ ਜੀ)*

ਧਨ, ਕੀਰਹਿ, ਸੁਖ ਰਾਜ ਬਡਾਈ। ਯੁਵਤੀ, ਸੁਤ ਵਿਦਿਆ ਬਹੁ ਭਾਈ।
ਏ ਸਭ ਦਾਤ ਗੁਰੂ ਕੀ ਜਾਨੈ। ਤਾਂ ਕੇ ਨਹਿ ਅਭਿਅਮਾਨਹਿ ਠਾਨੈ।

*(ਭਾਈ ਦੇਸਾ ਸਿੰਘ ਜੀ)*

ਅਰਦਾਸ ਬਿਨਾਂ ਜੋ ਕਾਜ ਸਿਧਾਵੈ,
ਭੇਟ ਕੀਏ ਬਿਨ ਕਛੁ ਮੁਖ ਪਾਵੈ।
ਤਿਆਗੀ ਵਸਤ ਗ੍ਰਹਿਣ ਜੋ ਕਰੈ,
ਬਿਨ ਤ੍ਰਿਅ ਅਪਨੀ ਸੇਜ ਜੁ ਧਰੈ।
ਅਤਿਥਿ ਦੇਖ ਨਹਿ ਦੇਵੈ ਦਾਨ,
ਸੋ ਨਹਿ ਪਾਵੈ ਦਰਗਹਿ ਮਾਨ।

*(ਭਾਈ ਨੰਦ ਲਾਲ ਜੀ)*

ਮਾਲ ਅਤਿਥਿ ਕਾ ਬਲ ਕਰ ਛਲੈ। ਜਪ ਤਪ ਤਾਂ ਕੋ ਕਛੁ ਨਹਿ ਫਲੈ।

*(ਭਾਈ ਨੰਦ ਲਾਲ ਜੀ)*

ਦਸਮੀ ਆਦਿ ਗੁਰੂ ਦਿਨ ਜੇਤੇ, ਪੁਰਬ ਸਮਾਨ ਕਹੇ ਹੈਂ ਤੇਤੇ।
ਤਿਨ ਮੇਂ ਕਛੁ ਪਰਸਾਦ ਬਨਾਵੈ, ਕਰ ਕੜਾਹ ਖ਼ਾਲਸੇ ਖੁਆਵੈ।

*(ਭਾਈ ਦੇਸਾ ਸਿੰਘ ਜੀ)*

ਕੜਾਹ ਕਰਨ ਕੀ ਬਿਧਿ ਸੁਨ ਲੀਜੈ, ਤੀਨ ਭਾਗ ਕੋ ਸਮਸਰ ਕੀਜੈ।
ਲੇਪਨ ਆਗੈ ਬਹੁਕਰ ਦੀਜੈ, ਮਾਂਜਨ ਕਰ ਭਾਂਜਨ ਧੋਵੀਜੈ।
ਕਰ ਇਸਨਾਨ ਪਵਿਤ੍ਰ ਹਵੈ ਬਹੈ, ਵਾਹਿਗੁਰੂ ਬਿਨ ਅਵਰ ਨ ਕਹੈ।
ਕਰ ਤਿਆਰ ਚੌਕੀ ਪਰ ਧਰੈ, ਚਾਰ ਓਰ ਕੀਰਤਨ ਬਹਿ ਕਰੈ।

*(ਭਾਈ ਨੰਦ ਲਾਲ ਜੀ)*

ਜੋ ਪ੍ਰਸਾਦ ਕੋ ਬਾਂਠ ਹੈ, ਮਨ ਮੇ ਧਾਰੇ ਲੋਭ।
ਕਿਸ ਥੋੜਾ ਕਿਸ ਅਗਲਾ[1] ਸਦਾ ਰਹੈ ਤਿਸ ਸੋਗ।

*(ਭਾਈ ਨੰਦ ਲਾਲ ਜੀ)*

ਲਗੇ ਦਿਵਾਨ ਮੂਲ਼ ਨਾ ਜਾਵੈ, ਰਹਿਤ ਬਿਨਾ ਪ੍ਰਸਾਦ ਬ੍ਰਤਾਵੈ।
ਸੂਹਾ ਪਹਿਰ ਲਏ ਨਸਵਾਰ, ਗੋਬਿੰਦ ਸਿੰਘ ਹੋਇ ਸੁ ਖਵਾਰ।

*(ਭਾਈ ਨੰਦ ਲਾਲ ਜੀ)*

ਮਾਂਇ ਭੈਣ ਜੋ ਆਵੈ ਸੰਗਤਿ, ਦ੍ਰਿਸ਼ਟਿ ਬੁਰੀ ਦੇਖੇ ਤਿਸ ਪੰਗਤਿ।
ਸਿੱਖ ਹੋਇ ਜੋ ਕਰੇ ਕਰੋਧ, ਕੰਨਿਆ ਮੂਲ ਨ ਦੇਵੈ ਸੋਧ।

*(ਭਾਈ ਨੰਦ ਲਾਲ ਜੀ)*

ਧੀਅ ਭੈਣ ਕਾ ਪੈਸਾ ਖਾਇ,
ਗੋਬਿੰਦ ਸਿੰਘ, ਧੌਂਕੇ ਯਮ ਲਾਇ।

*(ਭਾਈ ਨੰਦ ਲਾਲ ਜੀ)*

ਵਾਹਿਗੁਰੂ ਬਿਨ ਕਹੇ ਜੁ ਪਾਵੈ ਵੇਸ਼ਯਾ ਦਵਾਰੇ ਸਿਖ ਜੁ ਜਾਵੇ।
ਪਰ ਇਸਤ੍ਰੀ ਸਿਉ ਨੇਹ ਲਗਾਵੈ, ਗੋਬਿੰਦ ਸਿੰਘ ਵਹ ਸਿਖ ਨ ਭਾਵੈ।

*(ਭਾਈ ਨੰਦ ਲਾਲ ਜੀ)*

ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ।
ਅਪਨੀ ਇਸਤ੍ਰੀ ਸੋ ਰਤ ਹੋਈ, ਰਹਿਤਵਾਨ ਗੁਰੁ ਕਾ ਸਿੰਘ ਸੋਈ।

*(ਭਾਈ ਦੇਸਾ ਸਿੰਘ ਜੀ)*

ਪਰਨਾਰੀ, ਜੂਆ, ਅਸੱਤ, ਚੋਰੀ, ਮਦਿਰਾ ਜਾਨ,
ਪਾਂਚ ਐਬ ਯੇ ਜਗਤ ਮੋ ਤਜੈ ਸੁ ਸਿੰਘ ਸਜਾਨ।

*(ਭਾਈ ਦੇਸਾ ਸਿੰਘ ਜੀ)*

ਖ਼ਲਕ ਖ਼ਾਲਿਕ[3] ਕੀ ਜਾਨ ਕੈ, ਖ਼ਲਕ ਦੁਖਾਵੈ ਨਾਹਿ।
ਖ਼ਲਕ ਦੁਖੈ ਜੋ ਨੰਦ ਜੀ, ਖ਼ਾਲਿਕ ਕੋਪੈ ਤਾਹਿ।

*(ਭਾਈ ਨੰਦ ਲਾਲ ਜੀ)*

ਜਗਤ ਮਾਂਹਿ, ਹੈ ਪੰਥ ਸੁ ਜੇਤੇ ਕਰੈ ਨਿੰਦ ਨਹਿ ਕਬਹੂੰ ਤੇਤੇ।
ਨਮਰ ਸੁਭਾਵ ਕਬਹੁੰ ਤਿਆਗੇ। ਦਰਜਨ ਦੇਖ ਦੂਰ ਤੇ ਭਾਗੇ।
ਦੁਰਜਨ ਕੀ ਸੰਗਤਿ ਸੁਖ ਨਾਹੀਂ। ਕਰ ਬਿਚਾਰ ਦੇਖੋ ਮਨ ਮਾਹੀਂ।

*(ਭਾਈ ਦੇਸਾ ਸਿੰਘ ਜੀ)*

ਵਿਨਯ ਬਿਬੇਕ ਧਰਮ ਦ੍ਰਿੜ ਰਾਖੈ, ਮਿਥਿਆ ਬਚਨ ਨ ਕਬਹੂ ਭਾਖੈ।
ਕਰੈ ਬਚਨ ਜੋ ਪਾਲੈ ਨਾਹੀਂ, ਗੋਬਿੰਦ ਸਿੰਘ ਤਿਸ ਠੌਰ ਨਾ ਆਹੀ।

*(ਭਾਈ ਨੰਦ ਲਾਲ ਜੀ)*

ਵੱਢੀ ਲੇ ਕਰ ਨਿਆਇ ਨ ਕਰੀਏ ਝੂਠੀ ਸਾਖਾ ਕਬਹੂੰ ਨਾ ਭਰੀਏ।

*(ਭਾਈ ਦੇਸਾ ਸਿੰਘ ਜੀ)*

ਗੁਰੂ ਸਰੂਪ ਖ਼ਾਲਸਾ ਹਈਏ। ਜਾਂ ਕੀ ਟਹਿਲ ਪਰਮ ਸੁਖ ਲਹੀਏ।
ਜੇ ਕੁਰਹਿਤੀਏ ਜਗ ਦਰਸਾਵਤ, ਪਾਹੁਲ ਪੀਇ ਕੁਕਰਮ ਕਮਾਵਤ।
ਤਿਨ ਸੌਂ ਵਰਤਣ ਨਾਹਿੰ ਮਿਲਾਵੈ, ਰਹਿ ਨਿਰਲੇਪ ਪਰਮ ਸੁਖ ਪਾਵੈ।

*(ਭਾਈ ਦੇਸਾ ਸਿੰਘ ਜੀ)*

ਸੰਨਿਆਸੀ ਬੈਰਾਗੀ ਜੇਵੈ, ਔਰ ਉਦਾਸੀ ਯੋਗੀ ਤੇਵੈ।
ਜੰਗਮ ਵਾਮੀ ਅਵਰ ਜੁ ਕੋਈ, ਤਾਂ ਕਾ ਜੂਠਾ ਕਬੀ ਨਾ ਲੇਈ

*(ਭਾਈ ਦੇਸਾ ਸਿੰਘ ਜੀ)*

ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ॥
ਦੇਹੀ ਮਹਿ ਇਸ ਕਾ ਬਿਸ੍ਰਾਮ॥
ਸੁੰਨ ਸਮਾਧਿ ਅਨਹਤ ਤਹ ਨਾਦ॥
ਕਹਨੁ ਨ ਜਾਈ ਅਚਰਜ ਬਿਸਮਾਦ॥

*(ਪੰਨਾ–੨੯੩)*

ਬਾਰੰ ਬਾਰ ਬਾਰ ਪ੍ਰਭੁ ਜਪੀਐ॥
ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥

*(ਪੰਨਾ–੨੯੬)*

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸ॥

*(ਪੰਨਾ–੧੧੦੨)*

ਸੋ ਸਿਖੁ ਸਖਾ ਬੰਧਪ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥

*(ਪੰਨਾ–੬੦੧)*

ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ॥
ਅੰਤਰ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ॥

*(ਵਡਹੰਸ ਮ: ੩ ਛੰਤ ੫੭੦)*

ਗੁਰਮੁਖਿ ਅੰਤਰਿ ਸਹਜ ਹੈ ਮਨੁ ਚੜਿਆ ਦਸਵੈ ਆਕਾਸਿ॥
ਤਿਥੈ ਊਂਘ ਨਾ ਭੁਖ ਹੈ ਹਰਿ ਅੰਮ੍ਰਿਤੁ ਨਾਮੁ ਸੁਖ ਵਾਸੁ॥
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥

*(ਪੰਨਾ-੧੪੧੪)*

ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ॥
ਅੰਮ੍ਰਿਤੁ ਗੁਰਮਤਿ ਪਾਏ ਰਾਮ॥

*(ਰਾਗ ਬਿਹਾਗੜਾ ਮ: ੫੩੮)*

ਅੰਮ੍ਰਿਤੁ ਪੀਵਹੁ ਸਦਾ ਚਿਰ ਜੀਵਹੁ॥ ਹਰਿ ਸਿਮਰਤ ਅਨਦ ਅਨੰਤਾ॥

*(ਗੁਜਰੀ ਮ: ੫, ਪੰਨਾ-੪੯੬)*

ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ।

*(ਬਿਲਾਵਲ ਮ: ੫, ਪੰਨਾ-੮੦੮)*

ਅੰਮ੍ਰਿਤੁ ਨਾਮੁ ਨਿਧਾਨ ਹੈ ਮਿਲਿ ਪੀਵਹੁ ਭਾਈ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ॥

*(ਪਉੜੀ ਗਉੜੀ ਕੀ ਵਾਰ ੩੧੮)*

ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ॥
ਗੁਰਮੁਖਿ ਜਿਨੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰ ਧਾਰਿ॥
ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ॥

*(ਮ: ੩ ਵਾਰ ਮਲਾਰ ੧੨੮੧-੮੨)*

ਅੰਮ੍ਰਿਤ ਨਾਮੁ ਪਰਮੇਸਰ ਤੇਰਾ ਜੋ ਸਿਮਰੈ ਸੋ ਜੀਵੈ॥
ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ॥

*(ਸੋਰਠ ਮ: ੫ ਪੰਨਾ-੬੧੬)*

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥
ਸਿਰੁ ਦੀਜੈ ਕਾਣਿ ਨ ਕੀਜੈ॥

*(ਪੰਨਾ-੧੪੧੨)*

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤਿ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤੁ॥

*(ਪੰਨਾ-੧੧੦੫)*

ਅੰਮ੍ਰਿਤੁ ਨਾਮੁ ਮਨਿ ਵਸਾਏ॥
ਹਉਮੈ ਮੇਰਾ ਸਭੁ ਦੁਖੁ ਗਵਾਏ॥
ਅੰਮ੍ਰਿਤ ਬਾਣੀ ਸਦਾ ਸਲਾਹੇ॥
ਅੰਮ੍ਰਿਤ ਅੰਮ੍ਰਿਤੁ ਪਾਵਣਿਆ॥

*(ਮਾਝ ਮ: ੩ ਪੰਨਾ-੧੧੮-੧੯)*

ਉਲਟਿ ਕਮਲੁ ਅੰਮ੍ਰਿਤ ਭਰਿਆ ਇਹ ਮਨੁ ਕਤਹੁ ਨ ਜਾਇ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥

*(ਪੰਨਾ-੧੨੯੧)*

ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ॥
ਸਤਿਗੁਰਿ ਸੇਵਿਐ ਰਿਦੈ ਸਮਾਣੀ॥

*(ਪੰਨਾ-੧੧੯)*

ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ
ਪੀ ਅੰਮ੍ਰਿਤ ਸਭ ਭੁਖ ਲਹਿ ਜਾਵਣਿਆ॥

*(ਮਾਝ ਮ: ੩ ਪੰਨਾ ੧੧੯)*



# ਭਗਤੀ ਦੀ ਮੰਜ਼ਿਲ

ਸਿਮਰਨ ਦੇ ਮਾਰਗ ਲਈ ਜਾਪ ਔਰ ਅਜਪਾ ਦੋ ਪ੍ਰਕਾਰ ਦਾ ਹੁੰਦਾ ਹੈ। ਚਾਰ ਪ੍ਰਕਾਰ ਦੀ ਬਾਣੀ ਹੁੰਦੀ ਹੈ:

ੳ) **ਬੈਖਰੀ ਬਾਣੀ** : ਜ਼ੁਬਾਨ ਦੀ ਮਦਦ ਨਾਲ ਵਾਹਿਗੁਰੂ ਦਾ ਜਾਪ ਕਰਨਾ

ਅ) **ਪਰਾ ਬਾਣੀ** : ਨਾਭੀ ਵਿਚ ਜਾ ਕੇ ਵਾਹਿਗੁਰੂ ਦਾ ਜਾਪ ਕਰਨਾ

ੲ) **ਮੱਧਮਾ** : ਕੰਨ ਵਿਚ ਬਿਨਾਂ ਜੀਭ ਤੋਂ ਵਾਹਿਗਰੂ ਦਾ ਜਾਪ ਕਰਨਾ

ਸ) **ਪਸੰਤੀ ਬਾਣੀ** : ਬਿਨਾਂ ਜੀਭ ਹਿਲਾਏ ਤੋਂ ਨੇਤਰ ਮੁੰਦ ਕੇ ਵਾਹਿਗਰੂ ਦਾ ਜਾਪ ਕਰਨਾ।

**ਤ੍ਰਿਕੁਟੀ :**

ਦਸਵੇਂ ਦੁਆਰ ਵਿਚ ਕਈ ਧੁਨਾਂ ਸੁਣਾਈ ਦਿੰਦੀਆਂ ਹਨ ਤ੍ਰਿਕੁਟੀ ਰਾਹੀਂ ਬਿਰਤੀ ਸਚਖੰਡ ਪਹੁੰਚ ਕੇ ਆਪਣੇ ਘਰ ਵਿਸਰਾਮ ਕਰਦੀ ਹੈ।

**ਇਕਾਗਰਤਾ ਹੋਣ ਪਿਛੋਂ ਉਪਰਲੇ ਅਸਥਾਨ :**

ਸਹੰਸਦਲ ਕੰਵਲ, ਤ੍ਰਿਕੁਟੀ, ਦਸਵਾਂ ਦੁਆਰ, ਸੁੰਨ, ਸਚਖੰਡ।

**ਸੰਸਾਰ ਸਾਗਰ ਨੂੰ ਤਰਨ ਦਾ ਉਪਾਅ :**

ੳ) ਵੈਰਾਗ

ਅ) ਭਗਤੀ

ੲ) ਗਿਆਨ

ਸਰੀਰਕ ਰਸਾਂ ਦੇ ਤਿਆਗੇ ਬਿਨਾਂ ਸਾਧਨ ਨਹੀਂ ਹੋ ਸਕਦੇ ਅਰ ਵਾਸ਼ਨਾ ਅਨੰਦ ਤਿਆਗੇ ਬਿਨਾਂ ਆਤਮ ਆਨੰਦ ਨਹੀਂ ਪ੍ਰਾਪਤ ਹੋ ਸਕਦਾ।

**ਚਾਰ ਪ੍ਰਕਾਰ ਦੇ ਭਗਤ ਹੁੰਦੇ ਹਨ :**

ੳ) ਦੁਨੀਆਂ ਦੇ ਪਦਾਰਥਾਂ ਵਾਸਤੇ ਵਾਹਿਗੁਰੂ ਦੀ ਭਗਤੀ ਕਰਨੀ ਇਹ ਪਹਿਲਾਂ ਦਰਜਾ ਹੈ।

ਅ) ਪ੍ਰਲੋਕ ਸੁਖ (ਸਵੱਰਗ ਰਾਜ) ਆਦਿਕ ਵਾਸਤੇ ਵਾਹਿਗੁਰੂ ਦੀ ਭਗਤੀ ਕਰਨੀ ਇਹ ਦੂਜਾ ਦਰਜਾ ਹੈ।

ੲ) ਸਰਬ ਦੁਨਿਆਵੀ ਅਰ ਪਰਲੋਕ ਸੁੱਖ ਦੀ ਇੱਛਾ ਤਿਆਗ ਕੇ ਸਿਰਫ਼ ਵਾਹਿਗੁਰੂ ਮਿਲਾਪ ਵਾਸਤੇ ਭਗਤੀ ਕਰਨੀ ਇਹ ਤੀਜਾ ਦਰਜਾ ਹੈ।

ਸ) ਪਰਮੇਸ੍ਰਰ ਨੂੰ ਅਪਨਾ ਸਵਰੂਪ ਜਾਣਕੇ ਆਤਮ ਚਿੰਤਨ ਕਰਨਾ ਅਭੇਦਾ ਭਗਤੀ ਹੈ। ਵਾਹਿਗੁਰੂ ਨੂੰ ਅਤਿਸ਼ੈ ਪਿਆਰ ਕਰਨਾ ਇਹ ਚੌਥਾ ਦਰਜਾ ਹੈ।

**ਚਾਰ ਪ੍ਰਕਾਰ ਦੇ ਭਜਨੀਕ ਪੁਰਸ਼ ਹੁੰਦੇ ਹਨ :**

ੳ) ਕਨਿਸ਼ਟ ਭਜਨੀਕ : ਜਿਹਨਾਂ ਦਾ ਮਨ ਭਗਤੀ ਕਰਨ ਵੇਲੇ ਟਿਕਦਾ ਨਹੀਂ। ਨਾ ਕਰਨ ਵਾਲਿਆਂ ਨਾਲੋਂ ਬਹੁਤ ਹੀ ਅੱਛੇ ਹਨ।

ਅ) ਮੱਧਮ ਭਜਨੀਕ : ਭਜਨ ਕਰਨ ਵੇਲੇ ਮਨ ਨੂੰ ਰੋਕਦੇ ਹਨ। ਕਦੇ ਕਦੇ ਮਨ ਟਿਕ ਜਾਂਦਾ ਹੈ।

ੲ) ਉਤਮ ਭਜਨੀਕ : ਮਨ ਭਜਨ ਵੇਲੇ ਚੰਗਾ ਟਿਕਦਾ ਹੈ। ਸ਼ਾਂਤੀ ਮਿਲਦੀ ਹੈ।

ਸ) ਸ੍ਰੇਸ਼ਟ ਭਜਨੀਕ : ਬ੍ਰਹਮ ਗਿਆਨ ਪਰਮੇਸਵਰ ਦਾ ਰੂਪ ਹੀ ਜਾਂਦੇ ਹਨ ਜਿਸ ਤਰ੍ਹਾਂ ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੇ ਪਾਵਨ ਬਚਨ ਹਨ:

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸਰ॥**
**ਨਾਨਕ ਬ੍ਰਹਮ ਗਿਆਨੀ ਆਪ ਪ੍ਰਮੇਸਰ॥**

**ਅਭਿਆਸ ਦੇ ਚਾਰ ਦਰਜੇ :**

ੳ) ਪੂਰਨ ਏਕਾਂਤ ਦੀ ਜਰੂਰਤ ਹੈ। ਅ) ਪੂਰਨ ਵੈਰਾਗ ਦੀ ਜਰੂਰਤ ਹੈ।

ੲ) ਪੂਰਨ ਬੋਧ ਦੀ ਜਰੂਰਤ ਹੈ। ਸ) ਪੂਰਨ ਉਪਰਾਮਤਾ ਦੀ ਜਰੂਰਤ ਹੈ।

**ਤਮਾਮ ਵੇਦਾਂਤੋਂ ਕਾ ਨਿਚੋੜ (ਸਾਰ ਸਿਧਾਂਤ) :**

ੳ) ਬ੍ਰਹਮ ਨੇਸ਼ਟਾ ਅ) ਬ੍ਰਹਮ ਦਿਸ਼੍ਰਟੀ ੲ) ਬ੍ਰਹਮ ਚਿੰਤਨ

ਇਨਸਾਨ ਤਿੰਨ ਚੀਜਾਂ ਦਾ ਬਣਿਆ ਹੈ - ਜਿਸਮ, ਮਨ, ਆਤਮਾ।

**ਪੰਜ ਤੱਤਾਂ ਦਾ ਜੋ ਸਰੀਰ ਹੈ ਉਹ ਪੰਜ ਤੱਤ ਇਹ ਹਨ :**

ਮਿੱਟੀ, ਪਾਣੀ, ਅਗਨੀ, ਹਵਾ, ਆਕਾਸ਼।

**ਤਿੰਨ ਤਾਪ ਇਹ ਹਨ :** ਆਧਿ, ਬਿਆਧਿ, ਉਪਾਧਿ।

**ਪੰਜ ਵਿਸ਼ੇ :** ਸ਼ਬਦ, ਸਪਰਸ਼, ਰੂਪ, ਰਸ ਅਤੇ ਗੰਧ ਹਨ।

**ਰੂਹਾਨੀਅਤ ਦੀਆਂ ਚਾਰ ਮੰਜਲਾਂ ਇਸ ਪ੍ਰਕਾਰ ਹਨ :**

ਸ਼ਰਈਅਤ, ਤਰੀਕਤ, ਹਕੀਕਤ, ਮਾਅਰਫ਼ਤ

**ਬੁਲ੍ਹੇ ਸ਼ਾਹ ਅਨੁਸਾਰ-**

ਸ਼ਰਈਅਤ ਮੇਰੀ ਦਾਈ ਹੈ।
ਤਰੀਕਤ ਮੇਰੀ ਮਾਈ ਹੈ।
ਅੱਗੋਂ ਹੱਕ ਹਕੀਕਤ ਆਈ ਹੈ।
ਮਾਰਫਤੋਂ ਕੁਛ ਪਾਇਆ ਹੈ।

***ਈਸ਼ਵਰ ਅਮੋਲਕ ਲਾਲ***
*ਕ੍ਰਿਤ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ (ਲੁਧਿਆਣਾ)*

# ਰਹਿਤ ਬਿਨਾਂ ਨਹਿ ਸਿੱਖ ਅਖਾਵੈ

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਜੋਕੇ ਯੁਗ ਵਿਚ ਭਾਰਤ ਲਈ ਹੀ ਨਹੀਂ, ਸਗੋਂ ਸੰਸਾਰ ਲਈ ਵੀ ਚਾਨਣ ਮੁਨਾਰਾ ਹੈ, ਪਰ ਅੱਜ ਸਾਨੂੰ ਇਸ ਗੱਲ ਤੇ ਵਿਚਾਰ ਕਰਨੀ ਚਾਹੀਦੀ ਹੈ ਕਿ ਅਸੀਂ ਬਾਣੀ ਦਾ ਕਿਥੋਂ ਤਕ ਸਤਿਕਾਰ ਕਰਦੇ ਹਾਂ। ਜਿਥੇ ਅਸੀਂ ਅੱਜ ਖ਼ਾਲਸੇ ਦੇ ਸਿਰਜਣਾ ਦਿਵਸ ਸੰਬੰਧੀ 1999 ਈ: ਵਿਚ ਤਿੰਨ ਸੌ ਸਾਲਾ ਵਰ੍ਹੇ ਗੰਢ ਮਨਾ ਚੁੱਕੇ ਹਾਂ ਅਤੇ ਇਸੇ ਸੰਬੰਧ ਵਿਚ ਹਰ ਰੋਜ਼ ਤਕਰੀਬਨ 1998 ਈ: ਤੋਂ ਹੀ ਲਗਾਤਾਰ ਗੁਰਦੁਆਰਿਆਂ ਵਿਚ ਕੀਰਤਨ ਦਰਬਾਰ ਕਰਵਾਏ। ਗੁਰਦੁਆਰਿਆਂ ਦੀਆਂ ਮੈਨੇਜਮੈਂਟ ਕਮੇਟੀਆਂ ਰਾਹੀਂ, ਸੰਤ ਸਮਾਜ ਵਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵਿਚਾਰ ਗੋਸ਼ਟੀਆਂ, ਕਵੀ ਦਰਬਾਰ ਗੁਰਮਤਿ ਸੰਸਥਾਵਾਂ ਵਲੋਂ ਅਤੇ ਵਿਦੇਸ਼ਾਂ ਵਿਚ ਵੀ ਕਾਫੀ ਉਤਸ਼ਾਹ ਨਾਲ ਕਰਵਾਏ ਗਏ ਹਨ, ਪਰ ਜੇ ਗਹੁ ਨਾਲ ਤੱਕੀਏ ਤਾਂ ਸਾਨੂੰ ਅੱਜ ਸਿੱਖੀ ਨੂੰ ਪ੍ਰਫੁਲਿੱਤ ਕਰਨ ਲਈ ਅਤੇ ਸਿੱਖੀ ਦੀ ਸੰਭਾਲ ਕਰਨ ਲਈ ਸਿਰਤੋੜ ਯਤਨ ਕਰਨ ਦੀ ਜ਼ਰੂਰਤ ਹੈ। ਸਿਰਫ ਕੀਰਤਨ ਦਰਬਾਰ ਕਰਵਾ ਲੈਣੇ, ਸੰਗਤਾਂ ਨੂੰ ਲੰਗਰ ਛਕਾ ਦੇਣਾ ਅਤੇ ਇਹਨਾਂ ਪ੍ਰੋਗਰਾਮਾਂ ਦੀ ਕਾਮਯਾਬੀ ਲਈ ਬਾਹਰੋਂ ਆਏ ਪਤਵੰਤੇ ਸੱਜਣਾਂ ਜਾਂ ਲੀਡਰਾਂ ਨੂੰ ਸਿਰੋਪਾਓ ਬਖਸ਼ਿਸ਼ ਕਰਨ ਨਾਲ ਸਿੱਖੀ ਦੀ ਚੜ੍ਹਦੀ ਕਲਾ ਵੱਲ ਲਿਜਾਣ ਦਾ ਮਨੋਰਥ ਪੂਰਾ ਨਹੀਂ ਹੋ ਜਾਂਦਾ, ਸਗੋਂ ਮਨੋਰਥ ਤਾਂ ਉਸ ਸਮੇਂ ਪੂਰਾ ਹੁੰਦਾ ਹੈ ਜਦੋਂ ਅਸੀਂ ਇਹ ਜਾਣੀਏ ਕਿ ਅਸੀਂ ਇਹਨਾਂ ਪ੍ਰੋਗਰਾਮਾਂ ਦੁਆਰਾ ਦੇਸ਼ ਕੌਮ ਦਾ ਕਿੰਨਾ ਕੁ ਸੁਧਾਰ ਕਰ ਸਕੇ ਹਾਂ। ਕੀ ਅਸੀਂ ਕੋਈ ਚੰਗੇ ਸੰਗੀਤਕਾਰ, ਗੁਰੂ ਘਰ ਦੇ ਕੀਰਤਨੀਏ, ਚੰਗੇ ਵਿਦਵਾਨ, ਕਥਾਕਾਰ ਅਤੇ ਧਰਮ ਪ੍ਰਚਾਰਕ ਪੈਦਾ ਕਰਨ ਵਿਚ ਕਾਮਯਾਬ ਹੋਏ ਹਾਂ? ਕਿੰਨੇ ਕੁ ਅਸੀਂ ਨਿਰਧਾਰਿਤ ਰਾਗਾਂ ਅਨੁਸਾਰ ਕੀਰਤਨ ਕਰਨ ਵਾਲੇ ਕੀਰਤਨੀ ਜੱਥੇ ਤਿਆਰ ਕੀਤੇ ਹਨ? ਕੀ ਅਸੀਂ ਕੋਈ ਐਸੀਆਂ ਸੰਸਥਾਵਾਂ ਬਣਾਈਆਂ ਹਨ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੋਈ ਉਚੇਚੇ ਉਪਰਾਲੇ ਕੀਤੇ ਹਨ ਜਿਨ੍ਹਾਂ ਦੁਆਰਾ ਅਸੀਂ ਪੰਥ ਨੂੰ ਚੜ੍ਹਦੀਆਂ ਕਲਾਂ ਵੱਲ ਲਿਜਾ ਸਕੇ ਹਾਂ? ਕੀ ਅਸੀਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਤਾਂ ਨੂੰ ਮੰਨਿਆ ਹੈ? ਜੇ ਅਸੀਂ ਸੁਆਲਾਂ ਦੇ ਹੱਲ ਨੂੰ ਲੱਭਣ ਵਿਚ ਯਤਨਸ਼ੀਲ ਹੁੰਦੇ ਹਾਂ ਤਾਂ ਹੀ ਸਾਡਾ ਖ਼ਾਲਸੇ ਦਾ ਤਿੰਨ ਸੌ ਸਾਲਾ ਸਿਰਜਣਾ ਦਿਵਸ ਮਨਾਉਣ ਦਾ ਯਤਨ ਸਫਲ ਹੋ ਸਕਦਾ ਸੀ। ਜਵੱਦੀ ਟਕਸਾਲ ਦੇ ਮੁਖੀ ਸੰਤ ਬਾਬਾ ਸੁੱਚਾ ਸਿੰਘ ਜੀ ਦੇ ਨਿਰਧਾਰਤ ਰਾਗਾਂ ਵਿਚ ਵਿਸਰ ਗਈ ਪਿਰਤ ਨੂੰ ਦੁਬਾਰਾ ਸ਼ੁਰੂ ਕਰਨ ਦੇ ਯਤਨ ਸ਼ਲਾਘਾਯੋਗ ਹਨ।

ਜੇ ਪਿਛੋਕੜ ਵੱਲ ਝਾਤੀ ਮਾਰੀਏ ਤਾਂ ਸਾਨੂੰ ਪਤਾ ਚਲਦਾ ਹੈ ਕਿ ਅੱਜ ਤੋਂ ਤੀਹ ਸਾਲ ਪਹਿਲਾਂ ਜਦੋਂ ਸਿੱਖੀ ਦੇ ਪ੍ਰਚਾਰ ਦੇ ਕੋਈ ਸਾਧਨ ਨਹੀਂ ਸਨ ਪਰ ਫਿਰ ਵੀ ਉਦੋਂ ਗੁਰਸਿੱਖਾਂ

ਵਿਚ ਸਿੱਖੀ ਦਾ ਜ਼ਜ਼ਬਾ ਪ੍ਰਫੁਲਿੱਤ ਸੀ। ਲੋਕਾਂ ਪ੍ਰਤੀ ਸਿੱਖੀ ਦੀ ਇੰਨੀ ਸ਼ਰਧਾ ਸੀ ਕਿ ਲੋਕ ਗੁਰਸਿੱਖਾਂ ਦੀ ਕਦਰ ਕਰਦੇ ਸਨ। ਗੁਰਦੁਆਰਿਆਂ ਦੇ ਗ੍ਰੰਥੀ ਸਿੰਘਾਂ ਦਾ ਪੂਰਨ ਸਤਿਕਾਰ ਸੀ ਕਿਉਂਕਿ ਉਹਨਾਂ ਅੰਦਰ ਸਿੱਖੀ ਦੀ ਉਹ ਭਾਵਨਾ ਉਜਾਗਰ ਸੀ ਜਿਸ ਬਾਰੇ 'ਆਸਾ ਦੀ ਵਾਰ' ਵਿਚ ਗੁਰੂ ਜੀ ਦੇ ਬਚਨ ਹਨ:

**ਭਾਉ ਭਗਤਿ ਕਰਿ ਨੀਚੁ ਸਦਾਏ ਤਉ ਨਾਨਕ ਮੋਖੰਤਰੁ ਪਾਇ॥**

*(ਆਸਾ ਦੀ ਵਾਰ ਪੰਨਾ-੪੭੦)*

ਉਸ ਸਮੇਂ ਦੇ ਲੋਕ ਸਿੱਧੇ-ਸਾਦੇ ਅਤੇ ਭੋਲੇ-ਭਾਲੇ ਸਨ। ਸਾਦਾ ਪਹਿਨਦੇ ਅਤੇ ਸਾਦਾ ਹੀ ਖਾਂਦੇ ਸਨ। ਉਹ ਘਰ ਦੇ ਸਾਰੇ ਕੰਮ ਹੱਥੀਂ ਕਰਨ ਕਰਕੇ ਤਕੜੇ ਅਤੇ ਸੁਡੌਲ ਸਨ। ਘਰ ਆਏ ਮਹਿਮਾਨ ਦੀ ਪੂਰੀ ਇੱਜ਼ਤ ਕਰਦੇ ਸਨ ਅਤੇ ਗਰੀਬ ਗੁਰਬੇ ਦੀ ਇੱਜ਼ਤ ਦੇ ਵੀ ਪੂਰੇ ਹਾਮੀ ਸਨ, ਪਰ ਅੱਜ ਸਾਡੇ ਸਿੱਖ, ਸਰੀਰ ਨੂੰ ਸੁਹਣਾ ਵੇਖਣ ਲਈ ਕਈ ਤਰ੍ਹਾਂ ਦੇ ਖੁਸ਼ਬੂਦਾਰ ਤੇਲਾਂ ਦੀ ਵਰਤੋਂ ਕਰਦੇ ਹਨ ਤਾਂ ਕਿ ਸਮਾਜ ਵਿਚ ਉਹ ਸੁਹਣੇ ਤੇ ਲਿਸ਼ਕੇ ਪੁਸ਼ਕੇ ਲੱਗਣ। ਕਈ ਵਾਰ ਤਾਂ ਅਜਿਹਾ ਵੇਖਣ ਵਿਚ ਆਉਂਦਾ ਹੈ ਕਿ ਉਹ ਆਪਣੇ ਬੁਢਾਪੇ ਨੂੰ ਛੁਪਾਉਣ ਲਈ ਕੇਸ ਦਾਹੜੀਆਂ ਰੰਗਣਾ ਵੀ ਆਪਣੀ ਸ਼ਾਨ ਸਮਝਦੇ ਹਨ। ਕਈ ਸਿਆਣੀ ਉਮਰ ਦੀਆਂ ਬੀਬੀਆਂ ਵੀ ਬਿਊਟੀ ਪਾਰਲਰਾਂ ਵਿਚ ਜਾ ਕੇ ਆਪਣੇ ਰੂਪ ਨੂੰ ਸਜਾਉਣ ਖਾਤਰ ਰੱਬ ਦੀ ਦਿੱਤੀ ਦੇਣ ਅੱਖਾਂ ਦੇ ਭਰਵੱਟਿਆਂ ਨੂੰ ਵੀ ਕਟਵਾਉਣ ਵਿਚ ਆਪਣੀ ਹੱਤਕ ਨਹੀਂ ਸਮਝਦੀਆਂ ਸਗੋਂ ਕਾਮ ਪ੍ਰਵਿਰਤੀ ਨੂੰ ਉਜਾਗਰ ਕਰਕੇ ਪਹਿਰਾਵਾ ਵੀ ਭੜਕਾਊ ਪਾਉਂਦੀਆਂ ਹਨ। ਇਹ ਆਪਣੇ ਸੁਹੱਪਣ ਲਈ ਕਈ ਤਰ੍ਹਾਂ ਦੇ ਖੁਸ਼ਬੂਦਾਰ ਤੇਲ ਅਤੇ ਮਹਿੰਦੀ ਦੀ ਵਰਤੋਂ ਕਰਕੇ ਆਪਣੇ ਕੇਸਾਂ ਨੂੰ ਕਾਲਾ ਕਰਕੇ ਫਖਰ ਮਹਿਸੂਸ ਕਰਦੀਆਂ ਹਨ। ਕਈ ਵਾਰ ਤਾਂ ਹੋਟਲਾਂ ਅਤੇ ਕਲੱਬਾਂ ਵਿਚ ਜਾ ਕੇ ਕਿਟੀ ਪਾਰਟੀਆਂ ਵੀ ਕਰਦੀਆਂ ਹਨ ਅਤੇ ਫਜ਼ੂਲ ਖਰਚੀਆਂ ਕਰਕੇ ਆਪਣੇ ਘਰਾਂ ਨੂੰ ਵੀ ਨਰਕ ਬਣਾਉਂਦੀਆਂ ਹਨ। ਇਹ ਮਾਤਾ ਭਾਗੋ, ਮਾਤਾ ਗੁਜਰੀ, ਬੀਬੀ ਭਾਨੀ, ਮਾਤਾ ਖੀਵੀ ਅਤੇ ਬਹਾਦਰ ਸ਼ਰਨ ਕੌਰ ਨੂੰ ਭੁੱਲ ਚੁੱਕੀਆਂ ਹਨ। ਇਹਨਾਂ ਦੀ ਕੁੱਖੋਂ ਪੈਦਾ ਹੋਈ ਸੰਤਾਨ ਦਾ ਰੁਝਾਨ ਵੀ ਇਸ ਪਾਸੇ ਨੂੰ ਹੀ ਝੁਕਿਆ ਹੋਇਆ ਹੈ। ਬੱਚੇ ਧਾਰਮਿਕ ਕੈਸਟਾਂ ਸੁਣਨ ਦੀ ਜਗ੍ਹਾ ਸਾਰਾ ਦਿਨ ਟੈਲੀਵਿਜ਼ਨਾਂ ਤੋਂ ਲੱਚਰ ਗੀਤ ਅਤੇ ਵੀ.ਡੀ.ਓ. ਫਿਲਮਾਂ ਵੇਖਣੀਆਂ ਹਿੱਪੀ ਅਤੇ ਪੌਪ ਸੰਗੀਤ ਸੁਣਨਾ ਹੀ ਪਸੰਦ ਕਰਦੇ ਹਨ। ਪੱਛਮੀ ਸਭਿਅਤਾ ਨੇ ਤਾਂ ਸਾਡਾ ਬੇੜਾ ਹੀ ਗਰਕ ਕਰ ਦਿੱਤਾ ਹੈ। ਸਾਡੇ ਬੱਚੇ-ਬੱਚੀਆਂ ਆਪਣੇ ਵਿਰਸੇ ਨੂੰ ਭੁੱਲ ਕੇ ਸਕੂਲਾਂ ਵਿਚ ਪੜ੍ਹਾਈ ਕਰਨ ਦੀ ਥਾਂ ਸਿਰਫ ਟੈਲੀਵਿਜ਼ਨਾਂ ਤੋਂ ਨਿਤ ਨਵੇਂ-ਨਵੇਂ ਚੈਨਲਾਂ ਤੋਂ ਭੜਕਾਊ, ਲੁੱਟਾਂ ਮਾਰਾਂ ਅਤੇ ਨਸ਼ਿਆਂ ਦੇ ਪ੍ਰੋਗਰਾਮ ਵੇਖ ਕੇ, ਐਸ਼ੋ ਇਸ਼ਰਤ ਵਿਚ ਫਸ ਕੇ ਆਪਣਾ ਜੀਵਨ ਬਰਬਾਦ ਕਰ ਰਹੇ ਹਨ।

ਮਾਂ ਦਾ ਬੱਚੇ ਉੱਪਰ ਪਿਤਾ ਨਾਲੋਂ ਜ਼ਿਆਦਾ ਅਸਰ ਹੁੰਦਾ ਹੈ ਕਿਉਂਕਿ ਬੱਚੇ ਦੇ

ਪਾਲਣ ਪੋਸ਼ਣ ਦੀ ਸਾਰੀ ਜ਼ਿੰਮੇਵਾਰੀ ਮਾਂ ਦੀ ਹੁੰਦੀ ਹੈ। ਮਾਂ ਪ੍ਰਤੀ ਇਕ ਧਾਰਨਾ ਵੀ ਹੈ।

**ਆਪਿ ਲੀਏ ਲੜਿ ਲਾਏ ਦਰ ਦਰਵੇਸ ਸੇ॥**
**ਤਿੰਨ ਧੰਨੁ ਜਣੇਂਦੀ ਮਾਉ ਆਏ ਸਫਲੁ ਸੇ॥**

*(ਪੰਨਾ-੪੮੮)*

ਪੁਰਾਣੇ ਸਮੇਂ ਵਿਆਹ ਸ਼ਾਦੀਆਂ ਦੀਆਂ ਰਸਮਾਂ ਵੀ ਬੜੇ ਸਾਦੇ ਢੰਗ ਨਾਲ ਨਿਭਾਈਆਂ ਜਾਂਦੀਆਂ ਸਨ, ਬਹੁਤਾ ਰੌਲਾ ਗੌਲਾ, ਢੋਲ ਧਮੱਕਾ ਅਤੇ ਲੱਚਰ ਪ੍ਰੋਗਰਾਮ ਨਹੀਂ ਸੀ ਹੁੰਦਾ। ਵਿਆਹ ਸ਼ਾਦੀਆਂ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅਨੰਦ ਕਾਰਜ ਦੀ ਰਸਮ ਸਮੇਂ ਮਾਣ ਮਰਿਯਾਦਾ ਨੂੰ ਪੂਰੀ ਤਰ੍ਹਾਂ ਕਾਇਮ ਰੱਖਿਆ ਜਾਂਦਾ ਸੀ। ਅਨੰਦ ਕਾਰਜ ਦਾ ਸਮਾਂ ਨਿਸ਼ਚਿਤ ਸੀ ਅਤੇ ਉਸ ਸਮੇਂ ਲੋਕਾਂ ਦੇ ਮਨਾਂ ਵਿਚ ਆਮ ਧਾਰਨਾ ਬਣੀ ਹੋਈ ਸੀ ਕਿ ਅਨੰਦ ਕਾਰਜਾਂ ਦੀ ਰਸਮ ਦਿਨ ਦੇ 12:00 ਵਜੇ ਤੋਂ ਪਹਿਲਾਂ ਹੀ ਕਰਨ ਨੂੰ ਸ਼ੁਭ ਸਮਾਂ ਸਮਝਿਆ ਜਾਂਦਾ ਸੀ। ਵਿਆਹ ਸ਼ਾਦੀਆਂ ਤਕਰੀਬਨ ਘਰਾਂ ਵਿਚ ਹੀ ਹੁੰਦੀਆਂ ਸਨ, ਪਰ ਅੱਜ ਜਦੋਂ ਅਸੀਂ ਇਕੀਵੀਂ ਸਦੀ ਵੱਲ ਨੂੰ ਪੁਲਾਂਘਾਂ ਪੁਟ ਰਹੇ ਹਾਂ ਤਾਂ ਸਾਨੂੰ ਇਸ ਗਲ ਤੇ ਗੌਰ ਕਰਨੀ ਪਵੇਗੀ ਕਿ ਅੱਜ ਅਸੀਂ ਕੀ ਕਰ ਰਹੇ ਹਾਂ ਅਤੇ ਕਿਧਰ ਤੁਰ ਪਏ ਹਾਂ? ਗੁਰੂ ਗ੍ਰੰਥ ਸਾਹਿਬ ਜੀ ਦਾ ਸਨਮਾਨ ਤਾਂ ਇਕ ਪਾਸੇ ਰਿਹਾ ਅਸੀਂ ਵਿਆਹ ਸ਼ਾਦੀਆਂ ਸਮੇਂ ਪੱਛਮੀ ਸਭਿਅਤਾ ਦੇ ਅਸਰ ਨੂੰ ਕਬੂਲਦੇ ਹੋਏ ਜ਼ਿੰਦਗੀ ਦੇ ਅਸੂਲਾਂ ਨੂੰ ਭੁੱਲ ਕੇ ਲੜਕੀ ਵਾਲਿਆਂ ਦੇ ਘਰ ਦਿਨ ਦੇ ਬਾਰਾਂ ਵਜੇ ਤੋਂ ਪਿਛੋਂ ਹੀ ਪਹੁੰਚਦੇ ਹਾਂ, ਫਿਰ ਚਾਹ-ਪਾਣੀ ਪੀਣ ਪਿਛੋਂ ਅਨੰਦ ਕਾਰਜਾਂ ਦੀ ਰਸਮ ਨੂੰ ਢਾਈ ਤਿੰਨ ਤਾਂ ਵੱਜ ਹੀ ਜਾਂਦੇ ਹਨ। ਉਸਤੋਂ ਪਿਛੋਂ ਫਿਰ ਗੀਤ ਸੰਗੀਤ ਦਾ ਪ੍ਰੋਗਰਾਮ ਸ਼ੁਰੂ ਹੁੰਦਾ ਹੈ। ਇਸੇ ਲਈ ਇਹ ਪ੍ਰੋਗਰਾਮ ਅੱਜ ਕੱਲ੍ਹ ਘਰਾਂ ਦੀ ਥਾਂ ਤੇ ਹੋਟਲਾਂ ਅਤੇ ਮੈਰਿਜ ਪੈਲਸਾਂ ਵਿਚ ਹੋਣ ਲੱਗ ਪਏ ਹਨ। ਗੀਤ ਸੰਗੀਤ ਵਿਚ ਮੁੰਡੇ ਕੁੜੀਆਂ ਫਿਰ ਇਕੱਠੇ ਹੀ ਨੱਚਦੇ ਟੱਪਦੇ ਅਤੇ ਵਿਆਹ ਦੀਆਂ ਖੁਸ਼ੀਆਂ ਮਨਾਉਂਦੇ ਹਨ। ਕਈ ਲੋਕ ਗਾਇਕਾਂ ਦੇ ਘਟੀਆ ਗਾਣੇ ਸੁਣ ਕੇ ਤਾਂ ਸਿਆਣੇ ਬਜ਼ੁਰਗਾਂ ਦਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਾ 'ਆਸਾ ਦਾ ਵਾਰ' ਦਾ ਇਹ ਕਥਨ ਅਜੋਕੇ ਯੁੱਗ ਦੀ ਤਸਵੀਰ ਦਾ ਸਹੀ ਚਿਤਰਨ ਕਰਦਾ ਹੈ :

**ਵਾਇਨ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨਿ ਸਿਰ॥**
**ਉਡਿ ਉਡਿ ਗਵਾ ਛਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥**

*(ਆਸਾ ਦੀ ਵਾਰ)*

ਕਹਿਣ ਨੂੰ ਤਾਂ ਅਸੀਂ ਪੱਕੇ ਗੁਰਸਿੱਖ ਹਾਂ। ਅੰਮ੍ਰਿਤ ਛਕ ਕੇ ਗਾਤਰਾ ਵੀ ਪਹਿਨਦੇ ਹਾਂ, ਪਰ ਇਹਨਾਂ ਮੌਕਿਆਂ ਤੇ ਮੀਟ ਕੇ ਮੂੰਹ ਵਿਚ ਪਾਣੀ ਭਰ ਆਉਂਦਾ ਹੈ ਅਤੇ ਫਿਰ ਦੁਨਿਆਵੀ ਰਸ ਨੂੰ ਮਾਣਦੇ ਹੋਏ ਸੁਆਦ-ਸੁਆਦ ਵਿਚ ਏਨਾ ਖਾ ਜਾਂਦੇ ਹਾਂ ਕਿ ਬਾਅਦ

ਵਿਚ ਡਾਕਟਰਾਂ ਕੋਲ ਭੱਜਣਾ ਪੈਂਦਾ ਹੈ। ਸਿਰਫ ਇਥੋਂ ਤਕ ਹੀ ਨਹੀਂ ਚਿਕਨ ਦੇ ਨਾਲ ਜੇ ਵਿਸਕੀ ਵਗੈਰਾ ਨਾ ਹੋਵੇ ਤਾਂ ਵੀ ਸਆਦ ਫਿੱਕਾ ਪੈ ਜਾਂਦਾ ਹੈ। ਜੋ ਵਿਆਹ ਸ਼ਾਦੀਆਂ ਦੀਆਂ ਪਾਰਟੀਆਂ ਵੱਡੇ-ਵੱਡੇ ਹੋਟਲਾਂ ਵਿਚ ਹੁੰਦੀਆਂ ਹਨ, ਉਥੇ ਤਾਂ ਕੈਬਰੇ ਡਾਂਸ ਵੇਖਣ ਦੇ ਨਾਲ-ਨਾਲ ਖਾਣ ਪੀਣ ਦਾ ਪ੍ਰੋਗਰਾਮ ਵੀ ਚਲਦਾ ਹੀ ਰਹਿੰਦਾ ਹੈ। ਚਲਦੇ ਪ੍ਰੋਗਰਾਮ ਵਿਚ ਕਈ ਵਾਰ ਤਾਂ ਬੱਤੀਆਂ ਵੀ ਬੁਝਾ ਦਿਤੀਆਂ ਜਾਂਦੀਆਂ ਹਨ। ਉਸ ਸਮੇਂ ਅਸੀਂ ਕਲਿਯੁਗ ਦੇ ਪ੍ਰਭਾਵ ਹੇਠ ਆਏ ਹੋਏ, ਗੁਰਬਾਣੀ ਨੂੰ ਉੱਕਾ ਹੀ ਭੁੱਲ ਜਾਂਦੇ ਹਾਂ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਬਹੁਤ ਹੀ ਮਿੱਠੇ ਸ਼ਬਦਾਂ ਵਿਚ ਇਸ ਗੱਲ ਦਾ ਨਿਰਣਾ ਕੀਤਾ ਹੈ।

**ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥**
**ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥**

*(ਮਾਰੂ ਮਹਲਾ ੫, ਪੰਨਾ-੧੦੧੭)*

ਉਸ ਸਮੇਂ ਅਸੀਂ ਇਹ ਭੁੱਲ ਜਾਂਦੇ ਹਾਂ ਕਿ ਬਾਣੀ ਪੜ੍ਹਨ ਤਕ ਹੀ ਸੀਮਿਤ ਹੈ, ਜੀਵਨ ਵਿਚ ਅਮਲੀ ਤੌਰ ਤੇ ਅਪਨਾਉਣ ਲਈ ਨਹੀਂ। ਉਸ ਸਮੇਂ ਅਸੀਂ ਇਹ ਵੀ ਭੁੱਲ ਜਾਂਦੇ ਹਾਂ:

**ਕਬੀਰ ਮਾਨਸ ਜਨਮੁ ਦੁਲੰਭ ਹੈ ਹੋਇ ਨਾ ਬਾਰੈ ਬਾਰ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥**

*(ਪੰਨਾ-੧੩੬੬)*

ਪੱਛਮੀ ਸਭਿਅੱਤਾ ਦਾ ਸਾਡੇ 'ਤੇ ਦਿਨੋ-ਦਿਨ ਏਨਾ ਅਸਰ ਵਧ ਰਿਹਾ ਹੈ ਕਿ ਅਸੀਂ ਅੰਗਰੇਜ਼ਾਂ ਦੇ ਇਸ ਕਥਨ ਨੂੰ ਸੱਚ ਕਰ ਵਿਖਾਇਆ ਹੈ:

**"ਖਾਉ ਪੀਉ ਆਨੰਦ ਕਰੋ"**
(Eat Drink and be Merry)

ਅੱਜ ਅਸੀਂ ਕਹਿਣ ਨੂੰ ਤਾਂ ਸਿੱਖ ਹਾਂ ਪਰ ਗੁਰਸਿੱਖੀ ਸਾਡੇ ਨੇੜੇ-ਤੇੜੇ ਵੀ ਨਹੀਂ। ਅਸੀਂ ਹੁਣ ਤਕ ਗੁਰੂ ਗ੍ਰੰਥ ਸਾਹਿਬ ਜੀ ਦੀ ਫਿਲਾਸਫੀ ਨੂੰ ਸਮਝ ਹੀ ਨਹੀਂ ਸਕੇ। ਅਸੀਂ ਪੱਛਮੀ ਸਭਿਅੱਤਾ ਦਾ ਅਸਰ ਕਬੂਲਦੇ ਹੋਏ ਦਿਨੋ-ਦਿਨ ਸਿੱਖੀ ਤੋਂ ਪਰ੍ਹੇ ਜਾ ਰਹੇ ਹਾਂ, ਪਰ ਉਹ ਪੱਛਮੀ ਲੋਕ ਅਰਥਾਤ ਈਸਾਈ ਲੋਕ ਗੁਰੂ ਗ੍ਰੰਥ ਸਾਹਿਬ ਜੀ ਦੀ ਫਿਲਾਸਫੀ ਨੂੰ ਸਮਝ ਕੇ ਆਪਣੇ ਕੀਤੇ ਮਾੜੇ ਪਾਪਾਂ ਦਾ ਪਛਤਾਵਾ ਕਰਨ ਲਈ ਈਸਾਈ ਧਰਮ ਨੂੰ ਛੱਡ ਕੇ ਗੁਰੂ ਕਲਗੀਧਰ ਪਾਤਸ਼ਾਹ ਦੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਸਿੰਘ ਤੇ ਸਿੰਘਣੀਆਂ ਸਜ ਰਹੇ ਹਨ। ਇਥੋਂ ਤਕ ਕਿ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਇੰਗਲਿਸ਼ ਭਾਸ਼ਾ ਵਿਚ ਅਨੁਵਾਦ ਕਰਕੇ ਸਾਰੇ ਸੰਸਾਰ ਵਿਚ ਗੁਰੂ ਜੀ ਦੀ ਬਾਣੀ ਨੂੰ ਰੌਸ਼ਨ ਕਰ ਦਿੱਤਾ ਹੈ। ਹੁਣ ਤਾਂ ਸਾਰੇ ਸੰਸਾਰ ਦੇ ਲੋਕਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਫਿਲਾਸਫੀ ਨੂੰ ਸਮਝ ਕੇ ਆਪਣੀਆਂ ਵੱਖੋ-ਵੱਖ ਭਾਸ਼ਾਵਾਂ ਵਿਚ ਵੀ ਤਰਜਮਾ ਕੀਤਾ ਹੈ। ਆਮ ਤੌਰ ਤੇ ਵੇਖਣ ਵਿਚ

ਆਉਂਦਾ ਹੈ ਕਿ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਅੰਗਰੇਜ਼ ਆ ਕੇ ਬਹੁਤ ਹੀ ਸ਼ਰਧਾ ਅਤੇ ਸਤਿਕਾਰ ਨਾਲ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਬੈਠ ਕੇ ਕੀਰਤਨ ਦਾ ਅਨੰਦ ਮਾਣਦੇ ਹਨ।

ਸਾਨੂੰ ਵੀ ਅੱਜ ਇਸ ਗੱਲ ਤੇ ਬਹੁਤ ਹੀ ਧਿਆਨ ਨਾਲ ਵਿਚਾਰ ਕਰਨੀ ਚਾਹੀਦੀ ਹੈ ਕਿ ਅਸੀਂ ਸਿੱਖ ਹੋਣ ਦੇ ਨਾਤੇ ਆਪਣੇ ਵਿਰਸੇ ਨੂੰ ਭੁੱਲ ਕੇ ਗਲਤ ਪਾਸੇ ਤੁਰ ਪਏ ਹਾਂ ਇਸੇ ਕਰਕੇ ਹੀ ਅਸੀਂ ਠੋਕਰਾਂ ਖਾ ਰਹੇ ਹਾਂ ਕਿਉਂਕਿ ਕਲਗੀਧਰ ਪਾਤਸ਼ਾਹ ਦੇ ਬਚਨ ਹਨ:

**ਜਬ ਲਗ ਖਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਓ ਮੈ ਸਾਰਾ॥**
**ਜਬ ਇਹ ਗਹੈ ਬਿਪਰਨ ਕੀ ਰੀਤ॥**
**ਮੈ ਨਾ ਕਰੋਂ ਇਨਕੀ ਪ੍ਰਤੀਤ॥**

***(ਸਰਬ ਲੋਹ ਗ੍ਰੰਥ)***

ਬਾਣੀ ਦੁਆਰਾ ਸਤਿਗੁਰਾਂ ਦੇ ਬਚਨ ਹਨ :

**ਸੋ ਸਿਖ ਸਖਾ ਬੰਧਪਿ ਹੈ ਭਾਈ ਜੋ ਗੁਰ ਕੈ ਭਾਣੈ ਵਿਚ ਆਵੈ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥**



# ਖ਼ਾਲਸੇ ਦਾ ਗੌਰਵਮਈ ਇਤਿਹਾਸ

"ਖ਼ਾਲਸਾ ਪੰਥ" ਦਾ ਸੰਕਲਪ ਇਤਿਹਾਸ ਦੀ ਗੌਰਵ ਗਾਥਾ ਹੈ। ਇਸ ਗਾਥਾ ਦੀ ਗਹਿਰਾਈ ਤਕ ਪਹੁੰਚਣ ਲਈ ਆਮ ਜਗਿਆਸੂ ਜਾਂ ਇਤਿਹਾਸਕਾਰ ਦੀ ਪਹੁੰਚ ਸੰਭਵ ਹੀ ਨਹੀਂ ਸਗੋਂ ਬਹੁਤ ਹੀ ਔਖੀ ਘਾਟੀ ਹੈ। ਖ਼ਾਲਸੇ ਦਾ ਸੰਕਲਪ ਸਮੇਂ ਦੇ ਹਾਲਾਤਾਂ ਤੇ ਅਧਾਰਿਤ ਸੀ। ਡਾ: ਜਸਵੰਤ ਸਿੰਘ ਨੇਕੀ ਦੇ ਵਿਚਾਰ ਖ਼ਾਲਸੇ ਦੀ ਸਿਰਜਣਾ ਦੇ ਸੰਬੰਧ ਵਿਚ ਬਹੁਤ ਹੀ ਸਾਰਥਿਕ ਅਤੇ ਮਹੱਤਵਪੂਰਨ ਹਨ। ਡਾ: ਨੇਕੀ ਲਿਖਦੇ ਹਨ:

"ਖ਼ਾਲਸਾ ਅਵੱਸ਼ ਇਕ ਉਚੇਰੀ ਦਿੱਬ-ਦ੍ਰਿਸ਼ਟੀ ਦਾ ਮਾਲਕ ਹੈ, ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸੁਰਤ, ਸੁਹਜ, ਅਨੁਭਵ ਤੇ ਸਦਾਚਾਰਕ ਪਵਿੱਤਰਤਾ ਵਿਚ ਰੰਗ ਕੇ ਸਿਰਜਿਆ।" ਇਤਿਹਾਸ ਦੇ ਪੰਨੇ ਪਰਤਣ ਸਮੇਂ ਪਤਾ ਚਲਦਾ ਹੈ ਕਿ ਖ਼ਾਲਸੇ ਦੇ ਗੌਰਵਮਈ ਇਤਿਹਾਸ ਦੀ ਸਿਰਜਣਾ ਕਰਨ ਵਾਲੇ ਸਿੱਖ ਕੌਮ ਦੇ ਪਹਿਲੇ ਰਹਿਬਰ 'ਗੁਰੂ ਨਾਨਕ ਦੇਵ ਜੀ' ਸਨ, ਜਿਨ੍ਹਾਂ ਨੇ ਅਕਾਲ ਪੁਰਖ ਦੀ ਆਗਿਆ ਅਤੇ ਹੁਕਮ ਅਨੁਸਾਰ "ਗਰੀਬੀ ਗਦਾ ਹਮਾਰੀ" ਦੇ ਰੂਪ ਵਿਚ ਗਰੀਬੀ ਤੋਂ ਗੁਰਜ ਦਾ ਕੰਮ ਲੈ ਕੇ ਉਸ ਸਮੇਂ ਦੇ ਸਾਰੇ ਵੱਖੋ-ਵੱਖਰੇ ਧਰਮਾਂ ਦੇ ਲੋਕਾਂ ਅਰਥਾਤ ਹਿੰਦੂ, ਮੁਲਸਮਾਨ, ਸਿੱਖ, ਈਸਾਈ, ਪਾਰਸੀ, ਬੋਧੀ ਅਤੇ ਹੋਰ ਕਰਮ ਕਾਂਡਾਂ ਅਤੇ ਭੇਖੀ ਲੋਕਾਂ ਨੂੰ ਹੱਕ ਅਤੇ ਸੱਚ ਦਾ ਉਪਦੇਸ਼ ਦੇ ਕੇ ਧਰਮ ਦੀ ਕਿਰਤ ਕਰਨ ਲਈ ਪ੍ਰੇਰਿਆ। ਉਹਨਾਂ ਨੇ ਆਪਣੀਆਂ ਚਾਰ ਉਦਾਸੀਆਂ ਚਾਰੇ ਦਿਸ਼ਾਵਾਂ ਪੂਰਬ, ਪੱਛਮ, ਉੱਤਰ ਅਤੇ ਦੱਖਣ ਤਕ ਆਗਾਸਾਂ ਅਤੇ ਪਤਾਲਾਂ ਤਕ, ਕੈਲਾਸ਼ ਪਰਬਤ, ਸੁਮੇਰ ਪਰਬਤ ਅਤੇ ਮਾਨਸਰੋਵਰ ਝੀਲ ਤਕ, ਇਸਲਾਮ ਧਰਮ ਦੀ ਜਨਮ ਭੂਮੀ ਮੱਕਾ ਮਦੀਨਾ, ਬਗਦਾਦ, ਕਾਬਲ, ਲੰਕਾ, ਕੁਰੂਕਸ਼ੇਤਰ, ਬਨਾਰਸ, ਹਸਨ, ਅਬਦਾਲ, ਸਿਆਲ ਕੋਟ ਅਰਥਾਤ ਸਾਰੇ ਸੰਸਾਰ ਦੀ ਪੈਦਲ ਯਾਤਰਾ ਕਰਕੇ ਸੰਸਾਰ ਦੇ ਲੋਕਾਂ ਦੇ ਹਾਲਤਾਂ ਨੂੰ ਅੱਖੀਂ ਵੇਖਿਆ। ਬਾਬਰ ਦੇ ਜ਼ੁਲਮ ਨੂੰ ਤੱਕ ਕੇ ਤਾਂ ਏਨੇ ਬਿਹਬਲ ਹੋਏ ਕਿ ਉਹਨਾਂ ਨੇ ਬਾਣੀ ਦੁਆਰਾ ਪਰਮਾਤਮਾ ਨੂੰ ਆਪਣੀ ਆਵਾਜ਼ ਇੰਝ ਪਹੁੰਚਾਈ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕੁਰਲਾਣੇ ਤੈ ਕੀ ਦਰਦੁ ਨ ਆਇਆ॥**

*(ਪੰਨਾ-੩੬੦)*

ਗੁਰੂ ਨਾਨਕ ਦੇਵ ਜੀ ਨੇ ਆਪਣੀ ਕ੍ਰਾਂਤੀਕਾਰੀ ਆਵਾਜ਼ ਸੰਸਾਰ ਦੇ ਕੋਨੇ-ਕੋਨੇ ਵਿਚ ਪਹੁੰਚਾ ਕੇ ਲੋਕਾਂ ਨੂੰ ਨਾਮ ਜਪਣ, ਵੰਡ ਛਕਣ ਅਤੇ ਧਰਮ ਦੀ ਸੱਚੀ ਅਤੇ ਸੁੱਚੀ ਕਿਰਤ ਕਰਨ ਦੀ ਪ੍ਰੇਰਨਾ ਕੀਤੀ ਅਤੇ ਚੰਗੇ ਅਮਲ ਕਰਨ ਲਈ ਪ੍ਰੇਰਿਆ। ਗੁਰੂ ਨਾਨਕ ਦੇਵ ਜੀ

ਦਾ ਬਾਣੀ ਰਾਹੀਂ ਉਪਦੇਸ਼ ਹੈ:

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸ ਗਾਇ॥**
**ਗੁਰ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨਾ ਖਾਇ॥**
**ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥**
**ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥**
**ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥**

*(ਪੰਨਾ-੧੪੧)*

ਜਦੋਂ ਹਿੰਦੂ ਅਤੇ ਮੁਸਲਮਾਨਾਂ ਨੇ ਰੱਬ ਬਾਰੇ ਗੁਰੂ ਨਾਨਕ ਦੇਵ ਜੀ ਨੂੰ ਸੁਆਲ ਕੀਤਾ ਕਿ ਸੰਸਾਰ ਵਿਚ ਵੱਡਾ ਕੌਣ ਹੈ ਤਾਂ ਉਸ ਸੁਆਲ ਦੀ ਪੁਸ਼ਟੀ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਰਾਹੀਂ ਇਸ ਪ੍ਰਕਾਰ ਕੀਤੀ ਹੈ :

**ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।**
**ਵਡਾ ਸਾਂਗ ਵਰਤਾਇਆ ਲਖਿ ਨਾ ਸਕੈ ਕੁਦਰਿਤ ਕੋਈ।**
**ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ।**
**ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।**

*(ਵਾਰ ਪਹਿਲੀ ਪਉੜੀ ੨੩)*

ਜੋ ਗੁਰੂ ਨਾਨਕ ਦੇਵ ਜੀ ਨੇ ਸੱਚ ਤੇ ਹੱਕ ਦਾ ਉਪਦੇਸ਼ ਸੰਸਾਰ ਦੇ ਲੋਕਾਂ ਨੂੰ ਦਿੱਤਾ ਅਤੇ ਊਚ-ਨੀਚ ਦਾ ਭੇਦ-ਭਾਵ ਖਤਮ ਕਰਕੇ ਕੇਵਲ ਇਕ ਪਰਮਾਤਮਾ ਦੀ ਪੂਜਾ ਕਰਨ ਦੀ ਪ੍ਰੇਰਨਾ ਕੀਤੀ, ਦੁਨੀਆਂ ਦੇ ਲੋਕਾਂ ਨੂੰ ਕਰਮ ਕਾਂਡਾਂ ਅਤੇ ਭੇਖਾਂ ਦੀ ਜਿੱਲ੍ਹਣ 'ਚੋ ਬਾਹਰ ਕੱਢਿਆ, ਇਹੋ ਉਹਨਾਂ ਦਾ ਨਿਆਰਾ ਪੰਥ ਸੀ ਅਤੇ ਇਸ ਪੰਥ ਦਾ ਜ਼ਿਕਰ ਭਾਈ ਗੁਰਦਾਸ ਦੂਜੇ, ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ ਪ੍ਰਸਿੱਧ ਲਿਖਾਰੀ ਸਨ, ਨੇ ਇਸ ਤਰ੍ਹਾਂ ਕੀਤਾ ਹੈ:

**ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।**
**ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਡ ਫਿਰਾਇਆ।**
**ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।**
**ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।**
**ਕਾਇਆ ਪਲਟਿ ਸਰੂਪੁ ਬਣਾਇਆ।**

*(ਵਾਰ ਪਹਿਲੀ, ਪਉੜੀ ੪੫)*

ਗੁਰੂ ਨਾਨਕ ਦੇਵ ਜੀ ਨੇ ਸਾਰੇ ਧਰਮਾਂ ਨੂੰ ਖਤਮ ਕਰਕੇ ਕੇਵਲ ਤੇ ਕੇਵਲ ਇਕੋ ਧਰਮ ਨੂੰ ਚਲਾਇਆ, ਜਿਹੜਾ ਕਿ ਸਿੱਖ ਧਰਮ ਦੇ ਨਾਂ ਤੇ ਅੱਜ ਵੀ ਪ੍ਰਚੱਲਿਤ ਹੈ ਅਤੇ

ਹਮੇਸ਼ਾਂ ਇਹੀ ਧਰਮ ਰਹਿੰਦੀ ਦੁਨੀਆਂ ਤਕ ਅਮਰ ਰਹੇਗਾ ਅਤੇ ਸੰਸਾਰ ਦੇ ਬਾਕੀ ਧਰਮ ਵੀ ਇਸੇ ਧਰਮ ਦੇ ਅਧੀਨ ਹੋਣਗੇ ਕਿਉਂਕਿ ਗੁਰੂ ਅਰਜਨ ਦੇਵ ਜੀ ਦੇ ਇਸ ਪ੍ਰਥਾਇ ਸੁਖਮਨੀ ਸਾਹਿਬ ਵਿਚ ਆਪਣੇ ਮੁਖਾਰਬਿੰਦ ਤੋਂ ਉਚਾਰੇ ਬਚਨ ਹਨ:

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

*(ਸੁਖਮਨੀ ਸਾਹਿਬ (ਪੰਨਾ-੨੬੬)*

ਸਿੱਖ ਧਰਮ ਦੀ ਪ੍ਰੋੜ੍ਹਤਾ ਭਾਈ ਗੁਰਦਾਸ ਜੀ ਨੇ ਵੀ ਬਹੁਤ ਸੁੰਦਰ ਸ਼ਬਦਾਂ ਰਾਹੀਂ ਆਪਣੀਆਂ ਵਾਰਾਂ ਵਿਚ ਕੀਤੀ ਹੈ। ਭਾਈ ਸਾਹਿਬ ਦਾ ਕਥਨ ਹੈ:

**ਚਾਰੇ ਪੈਰ ਧਰੱਮ ਦੇ ਚਾਰ ਵਰਣਿ ਇਕ ਵਰਨਿ ਕਰਾਇਆ।**
**ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।**
**ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰੁ ਸੀਸ ਨਿਵਾਇਆ।**
**ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।**
**ਕਲਿ ਤਾਰਣਿ ਗੁਰੁ ਨਾਨਕੁ ਆਇਆ।**

*(ਵਾਰ ਪਹਿਲੀ ਪਉੜੀ- ੨੩)*

ਜਿੱਥੇ ਗੁਰੂ ਨਾਨਕ ਦੇਵ ਜੀ ਨੇ ਸਾਰੀ ਦੁਨੀਆਂ ਦੇ ਲੋਕਾਂ ਨੂੰ ਆਪਣੀਆਂ ਯਾਤਰਾਵਾਂ ਜਾਂ ਉਦਾਸੀਆਂ ਰਾਹੀਂ ਸਚਿਆਰੇ ਬਣਨ ਅਤੇ ਰੱਬ ਨੂੰ ਮੰਨਣ ਦਾ "ਧੁਰਿ ਕੀ ਬਾਣੀ"ਰਾਹੀਂ ਉਪਦੇਸ਼ ਦਿਤਾ, ਉਥੇ ਇਹਨਾਂ ਦਾ ਮੁਖ ਸੰਦੇਸ਼ "ਨਾ ਕੋ ਹਿੰਦੂ ਨ ਮੁਸਲਮਾਨ" ਸਾਰੇ ਸੰਸਾਰ ਦੀ ਰਹਿਨੁਮਾਈ ਕਰਨ ਲਈ ਕਿਸੇ ਅਨੰਤ ਮਾਰਗ ਵੱਲ ਤੁਰਨ ਦਾ ਸਹੀ ਉਪਦੇਸ਼ ਸੀ, ਜਿਸਦੀ ਪ੍ਰੋੜ੍ਹਤਾ ਗੁਰੂ ਗੋਬਿਦ ਸਿੰਘ ਜੀ ਨੇ "ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ" ਦੇ ਰੂਪ ਵਿਚ ਕੀਤੀ ਹੈ, ਜਿਹੜੀ ਕਿ ਅੱਜ ਵੀ ਸਾਰੇ ਸੰਸਾਰ ਦੇ ਲੋਕਾਂ ਨੂੰ ਆਪਸੀ ਵਿਤਕਰੇ, ਧਰਮਾਂ, ਜ਼ਾਤਾਂ ਨੂੰ ਖ਼ਤਮ ਕਰਕੇ ਕੇਵਲ ਇਕ ਹੀ ਝੰਡੇ ਹੇਠ ਇੱਕਠਾ ਹੋਣ ਲਈ ਪ੍ਰੇਰਨਾ ਸ੍ਰੋਤ ਹੈ। ਕਈ ਵਿਦਵਾਨਾਂ ਨੇ ਤਾਂ ਗੁਰੂ ਨਾਨਕ ਦੇਵ ਜੀ ਨੂੰ "ਖ਼ੁਦਾ ਦਾ ਖ਼ਾਲਸਾ" "ਅਗੰਮੀ ਰਹਿਬਰ", ਦਰਵੇਸ਼, ਰੱਬੀ ਬਖਸ਼ਿਸ਼ ਦਾ ਮੁਜੱਸਮਾ ਕਹਿ ਕੇ ਇਸ ਪ੍ਰਕਾਰ ਉਸਤਤੀ ਕੀਤੀ ਹੈ :

"ਏ ਨਾਨਕ ਦਰਵੇਸ ਅਜੁ ਇਸ ਜਮਾਨੇ ਵਿਚ ਖੁਦਾਇ ਤੁਧ ਵਡੀ ਬਰਕਤ ਰਖੀ ਹੈ- ਤੂੰ ਅਜਬ ਕੋਇ ਖੁਦਾਇ ਪੈਦਾ ਕੀਤਾ ਹੈ। ਤੂੰ ਜਿ ਹੈ ਸੋ ਖਦਾਇ ਦਾ ਖ਼ਾਲਸਾ ਹੈ ਅਤੇ ਤੂੰ ਖੁਦਾ ਦੀ ਮਿਹਰ ਦਾ ਵਾਕਫ ਹੈ। ਤੈਥੋਂ ਹਿੰਦੂ ਤੇ ਮੁਸਲਮਾਨ ਦੀ ਨਿਸ਼ਾ ਹੋਂਦੀ ਹੈ ਜੀ।"

ਗੁਰੂ ਨਾਨਕ ਦੇਵ ਜੀ ਨੇ ਸਾਰੇ ਧਰਮਾਂ ਨੂੰ ਇਕੋ ਧਰਮ ਵਿਚ ਪ੍ਰਗਟ ਕਰਨ ਲਈ ਆਪਣੇ ਦੋ ਸਾਥੀ ਭਾਈ ਬਾਲਾ ਹਿੰਦੂ ਮੱਤ ਅਤੇ ਭਾਈ ਮਰਦਾਨਾ ਮੁਸਲਮਾਨ ਮੱਤ ਦੇ ਆਪਣੇ

ਨਾਲ ਰੱਖੇ, ਜਿਨ੍ਹਾਂ ਨੇ ਧਰਮ ਪ੍ਰਚਾਰ ਲਈ ਆਪਣਾ ਸਾਰਾ ਜੀਵਨ ਗੁਰੂ ਨਾਨਕ ਦੇਵ ਜੀ ਦੇ ਨਾਲ ਬਿਤਾ ਦਿੱਤਾ।

ਆਪ ਜੀ ਨੇ ਨਾਥਾਂ ਜੋਗੀਆਂ ਨੂੰ ਵੀ ਅਸਲੀ ਜੋਗੀ ਬਣਨ ਦਾ ਉਪਦੇਸ਼ ਦਿੱਤਾ। ਆਪ ਦੇ ਕ੍ਰਾਂਤੀਕਾਰੀ ਸੰਦੇਸ਼ ਕਰਕੇ ਬਾਬਰ ਵਰਗੇ ਸ਼ਹਿਨਸ਼ਾਹ ਨੂੰ ਵੀ ਆਪਦੇ ਚਰਨਾਂ ਵਿਚ ਸਿਜਦਾ ਕਰਨਾ ਪਿਆ ਅਤੇ ਉਸਨੂੰ ਵੀ ਗੁਰੂ ਨਾਨਕ ਦੇਵ ਜੀ ਨੇ ਧਰਮੀ ਰਾਜਾ ਬਣ ਕੇ ਰਾਜ ਕਰਨ ਦੀ ਸਿੱਖਿਆ ਦਿੱਤੀ। ਸੱਜਣ ਠੱਗ, ਕੌਡੇ ਰਾਕਸ਼ ਅਤੇ ਵਲੀ ਕੰਧਾਰੀ ਵਰਗੇ ਹੰਕਾਰੀਆਂ ਦੀ ਹੈਂਕੜ ਦੂਰ ਕਰਕੇ ਕਤਲ ਕਰਨ ਨੂੰ ਘੋਰ ਅਪਰਾਧ ਕਹਿ ਕੇ ਨਿੰਦਿਆ ਅਤੇ ਬਾਣੀ ਰਾਹੀਂ ਉਪਦੇਸ਼ ਕੀਤਾ:

**ਓਥੈ ਸਚੇ ਹੀ ਸਚ ਨਿਬੜੈ ਚੁਣਿ ਵਖ ਕਢੇ ਜਜਮਾਲਿਆ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ਼ੈ ਦੋਜਕਿ ਚਾਲਿਆ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥**
**ਲਿਖਿ ਨਾਵੈ ਧਰਮੁ ਬਹਾਲਿਆ॥**

*(ਆਸਾ ਦੀ ਵਾਰ, ਪੰਨਾ-੪੬੩)*

ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਨਿਰੋਲ ਖ਼ਾਲਸਾ ਪੰਥ ਦੀ ਸਿਰਜਣਾ ਆਪਣੇ ਕ੍ਰਾਂਤੀਕਾਰੀ ਉਪਦੇਸ਼ ਰਾਹੀਂ ਉਸ ਸਮੇਂ ਹੀ ਰੱਖ ਦਿੱਤੀ ਸੀ ਅਤੇ ਸਿੱਖ ਧਰਮ ਦੇ ਬੂਟੇ ਦੀ ਆਪ ਪਾਣੀ ਪਾ ਕੇ ਸਿਰਜਣਾ ਕੀਤੀ, ਜਿਸਨੂੰ ਬਾਕੀ ਗੁਰੂਆਂ ਨੇ ਪਿਉਂਦ ਚਾੜ੍ਹਨ ਲਈ ਆਪਣਾ ਸਾਰਾ ਜੀਵਨ ਹੀ ਲਾ ਦਿਤਾ।

ਗੁਰੂ ਅੰਗਦ ਦੇਵ ਜੀ ਨੇ ਆਪਣੇ ਸਮੇਂ ਵਿਚ ਪੰਜਾਬੀ ਬੋਲੀ ਨੂੰ ਸਹੀ ਰੂਪ ਵਿਚ ਪ੍ਰਗਟ ਕਰਕੇ ਪੈਂਤੀ ਅੱਖਰਾਂ ਨੂੰ ਸਹੀ ਤਰਤੀਬ ਦਿੱਤੀ ਅਤੇ ਪੰਜਾਬੀ ਜ਼ੁਬਾਨ ਨੂੰ ਸ਼ੁੱਧ ਬੋਲੀ ਵਿਚ ਸਾਰੇ ਸੰਸਾਰ ਵਿਚ ਪ੍ਰਗਟ ਕੀਤਾ। ਇਹ ਇਸ ਗਲ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਕਿ ਸਿੱਖ ਧਰਮ ਦਾ ਪ੍ਰਚਾਰ ਸ਼ੁੱਧ ਤੇ ਸਪੱਸ਼ਟ ਬੋਲੀ ਤੋਂ ਬਿਨਾਂ ਹੋਣਾ ਅਧੂਰਾ ਹੈ, ਇਸੇ ਲਈ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਨਾਲ ਆਪ ਬੀਤੀਆਂ ਯਾਦਾਂ ਨੂੰ ਇਕੱਤਰ ਕਰਕੇ ਭਾਈ ਪੈੜੇ ਮੋਖੇ ਤੋਂ "ਪੁਰਾਤਨ ਜਨਮ ਸਾਖੀ" ਸਿਰਲੇਖ ਅਧੀਨ ਇਕ ਪੁਸਤਕ ਦਾ ਸਰੂਪ ਦਿਤਾ। ਇਸ ਪੁਸਤਕ ਵਿਚ ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਜੀਵਨ ਆਦਿ ਤੋਂ ਅੰਤ ਤੱਕ ਅੰਕਿਤ ਹੈ।

ਤੀਜੇ ਗੁਰੂ ਅਮਰਦਾਸ ਜੀ ਨੇ ਸਿੱਖ ਧਰਮ ਨੂੰ ਇਕ ਸਰਵੋਤਮ ਧਰਮ ਅਤੇ ਇਕ ਨਵਾਂ ਪੰਥ ਦੱਸਿਆ ਜੋ ਕਿ ਪਹਿਲੇ ਧਰਮਾਂ ਜਿਵੇਂ ਕਿ ਬੁੱਧ ਮਤ, ਜੈਨ ਮਤ, ਹਿੰਦੂ ਮਤ, ਆਰੀਆ ਧਰਮ ਅਰਥਾਤ ਸਾਰੇ ਧਰਮਾਂ ਤੋਂ ਇਕ ਵੱਖਰੇ ਰੂਪ ਵਿਚ ਹੀ ਪ੍ਰਗਟ ਹੋਇਆ।

ਸਾਹਿਬ! ਦੀ ਸਾਰੀ ਬਾਣੀ ਦਾ ਸਿਧਾਂਤ ਹੀ "ਨਾਮ" ਬਾਰੇ ਹੈ। ਗੁਰੂ ਅਮਰਦਾਸ ਜੀ

ਜੋ ਕਿ ਨਿਮਰਤਾ ਦੇ ਪੁੰਜ ਅਤੇ ਸ਼ਾਂਤੀ ਦੇ ਮੁਜੱਸਮੇ ਸਨ, ਨੇ ਸਿੱਖ ਧਰਮ ਦੇ ਪ੍ਰਚਾਰ ਲਈ ਬਾਈ ਮੰਜੀਆਂ ਦੀ ਸਥਾਪਨਾ ਕੀਤੀ, ਅਰਥਾਤ ਆਪਣੇ ਸਿੱਖਾਂ ਨੂੰ ਸਾਰੇ ਭਾਰਤ ਦੇ ਵੱਖੋ ਵੱਖ ਥਾਂਵਾਂ ਤੇ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਨਾਮਜ਼ਦ ਕੀਤਾ, ਜਿਨ੍ਹਾਂ ਦੇ ਅੱਜ ਵੀ ਕਈ ਥਾਂ ਤੇ ਪਵਿੱਤਰ ਅਸਥਾਨ ਹਨ ਜੋ ਕਿ ਗੁਰਦੁਆਰਿਆਂ ਦੇ ਰੂਪ ਵਿਚ ਸਿੱਖੀ ਦਾ ਪ੍ਰਚਾਰ ਕਰਨ ਲਈ ਕਈ ਮਹਾਂ ਪੁਰਖਾਂ, ਭਗਤਾਂ ਅਤੇ ਸਾਧੂਆਂ ਦੇ ਰੂਪ ਵਿਚ ਸਿੱਖੀ ਸੇਵਕੀ, ਸੇਵਾ ਅਤੇ ਸਿਮਰਨ ਰਾਹੀਂ ਸੰਸਾਰ ਵਿਚ ਪ੍ਰਚਾਰਕਾਂ ਦੇ ਤੌਰ ਤੇ ਵਿਚਰ ਰਹੇ ਹਨ। ਬਾਈ ਮੰਜੀਆਂ ਵਿਚੋਂ ਤਿੰਨ ਮੰਜੀਆਂ ਸਿੱਖ ਇਸਤਰੀਆਂ ਨੂੰ ਸੌਂਪੀਆਂ ਜਿਵੇਂ ਕਿ ਨੱਥੋ ਮੁਰਾਰੀ ਨੂੰ ਤਹਿਸੀਲ ਚੂਨੀਆ (ਜ਼ਿਲ੍ਹਾ ਲਾਹੌਰ), ਮਾਈ ਸੇਵਾ ਨੂੰ ਕਾਬਲ ਤੇ ਮਾਈ ਭਾਗੋ (ਭਾਗ ਭਰੀ) ਨੂੰ ਸ੍ਰੀ ਨਗਰ (ਕਸ਼ਮੀਰ) ਵਿਖੇ ਧਰਮ ਪ੍ਰਚਾਰਕ ਥਾਪਿਆ। ਜਾਤ ਪਾਤ ਦੇ ਵਿਤਕਰਿਆਂ ਨੂੰ ਖਤਮ ਕਰਕੇ ਆਪ ਨੇ ਸਿੱਖ ਕੌਮ ਵਿਚ "ਸੰਗਤ ਤੇ ਪੰਗਤ" ਨੂੰ ਇਕੋ ਰੂਪ ਦੇ ਕੇ "ਗੁਰੂ ਕੇ ਲੰਗਰ" ਦੀ ਮਰਿਯਾਦਾ ਨੂੰ ਪ੍ਰਚੱਲਿਤ ਕੀਤਾ, ਜਿਸ ਵਿਚ ਉਸ ਸਮੇਂ ਦੇ ਸ਼ਹਿਨਸ਼ਾਹ ਅਕਬਰ ਨੇ ਵੀ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਣ ਉਪਰੰਤ ਗੋਇੰਦਵਾਲ ਸਾਹਿਬ ਵਿਖੇ ਇਕ ਜਗੀਰ ਹੀ ਗੁਰੂ ਘਰ ਦੇ ਨਾਂ ਲੁਆ ਦਿਤੀ। ਆਪ ਨੇ ਸਿੱਖੀ ਨੂੰ ਪ੍ਰਫੁੱਲਿਤ ਕਰਨ ਲਈ ਗੋਇੰਦਵਾਲ ਸਾਹਿਬ ਵਿਖੇ ਸਿੱਖਾਂ ਦੇ ਇਸ਼ਨਾਨ ਕਰਨ ਲਈ ਇਕ ਬਉਲੀ ਵੀ ਬਣਵਾਈ ਜਿਸਦੀਆਂ ਚੁਰਾਸੀ ਪੌੜੀਆਂ ਹਨ। ਅੱਜ ਵੀ ਇਕ ਕਹਾਵਤ ਹੈ ਕਿ ਜੇ ਇਹਨਾਂ ਪੌੜੀਆਂ ਉਪਰ ਬੈਠ ਕੇ ਹਰ ਪੌੜੀ ਉੱਪਰ ਇਕ ਇਕ ਪਾਠ ਜਪੁਜੀ ਸਾਹਿਬ ਦਾ ਕੀਤਾ ਜਾਵੇ ਤਾਂ ਜੀਵ ਦਾ ਜਨਮ ਮਰਨ ਹਮੇਸ਼ਾ ਲਈ ਕੱਟਿਆ ਜਾਂਦਾ ਹੈ। ਜੱਲ੍ਹਣ ਭੱਟ ਨੇ ਤਾਂ ਆਪਣੇ ਪਵਿੱਤਰ ਮੁਖ ਤੋਂ ਸਵੱਯੇ ਉਚਾਰਨ ਕਰਦੇ ਹੋਏ ਗੋਇੰਦਵਾਲ ਸਾਹਿਬ ਬਾਰੇ ਇਹ ਬਚਨ ਕੀਤੇ ਹਨ:

**"ਗੋਇੰਦਵਾਲ ਗੋਬਿੰਦਪੁਰੀ ਸਮ"**

ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਸਿੱਖ ਧਰਮ ਦੀ ਨਿਰਾਲੀ ਸ਼ਾਨ ਕਾਇਮ ਰੱਖਣ ਲਈ ਅੰਮ੍ਰਿਤਸਰ, ਜਿਸਦਾ ਪਹਿਲਾ ਨਾਮ ਹੀ, 'ਚੱਕ ਰਾਮਦਾਸਪੁਰ ਸੀ' ਵਿਖੇ ਅੰਮ੍ਰਿਤ ਸਰੋਵਰ ਦੀ ਆਪਣੇ ਹੱਥੀਂ ਖੁਦਵਾਈ ਕਰਕੇ ਅਤੇ ਫਿਰ ਦਰਬਾਰ ਸਾਹਿਬ ਬਣਵਾ ਕੇ ਉਸ ਪਰਮਾਤਮਾ ਦਾ ਸ਼ੁਕਰਾਨਾ ਕੀਤਾ ਅਤੇ ਆਪਣੇ ਮੁਖਾਰਬਿੰਦ ਤੋਂ ਬਾਣੀ ਰਾਹੀਂ ਬਚਨ ਕੀਤੇ :

**ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ॥**
**ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ॥**

*(ਸੂਹੀ ਮ: ੫, ਪੰਨਾ-੭੮੩)*

ਗੁਰੂ ਰਾਮਦਾਸ ਜੀ, ਬਚਪਨ ਤੋਂ ਹੀ ਤੀਸਰੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੀ ਛਤਰ ਛਾਇਆ ਹੇਠ ਰਹੇ ਅਤੇ ਪੂਰਨ ਸਿਦਕ ਤੇ ਭਰੋਸੇ ਨਾਲ ਗੁਰੂ ਜੀ ਦੀ ਸੇਵਾ ਕੀਤੀ।

ਇਹੋ ਕਾਰਨ ਸੀ ਕਿ ਗੁਰੂ ਅਮਰਦਾਸ ਜੀ ਨੇ ਇਹਨਾਂ ਨੂੰ ਗੁਰਗੱਦੀ ਦੀ ਬਖਸ਼ਿਸ਼ ਕੀਤੀ ਅਤੇ ਇਸ ਤਰ੍ਹਾਂ ਸਿੱਖੀ ਦੇ ਪ੍ਰਚਾਰ ਦੀ ਲਹਿਰ ਨੂੰ ਹੋਰ ਅੱਗੇ ਤੋਰਿਆ। ਭੱਟਾਂ ਨੇ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੀ ਸਭ ਤੋਂ ਜ਼ਿਆਦਾ ਵਡਿਆਈ "ਸਵੱਯੇ ਮਹੱਲੇ ਚੌਥੇ" ਵਿਚ ਕੀਤੀ ਹੈ। ਆਪ ਜੀ ਬਾਰੇ ਸੱਤੇ ਤੇ ਬਲਵੰਡ ਦਾ ਕਥਨ ਹੈ:

**ਧੰਨੁ ਧੰਨੁ ਰਾਮਦਾਸ ਗੁਰ ਜਿਨਿ ਸਿਰਿਆ ਤਿਨੈ ਸਵਾਰਿਆ॥**
**ਪੂਰੀ ਹੋਈ ਕਰਾਮਾਤਿ ਆਪ ਸਿਰਜਣਹਾਰੈ ਧਾਰਿਆ॥**

*(ਪੰਨਾ-੯੬੮)*

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਸਿੱਖੀ ਦੇ ਪ੍ਰਚਾਰ ਲਈ ਸਭ ਤੋਂ ਵੱਡਾ ਕੰਮ "ਗੁਰੂ ਗ੍ਰੰਥ ਸਾਹਿਬ ਜੀ" ਦੀ ਸੰਪਾਦਨਾ ਕਰਨਾ ਸੀ। ਆਪ ਜੀ ਦੀ ਵਿਲੱਖਣਤਾ ਅਤੇ ਯੋਗਤਾ ਬਾਰੇ ਆਪ ਜੀ ਦੇ ਨਾਨਾ ਜੀ ਦੇ ਕਹੇ ਹੋਏ ਬਚਨ "ਦੋਹਿਤਾ ਬਾਣੀ ਦਾ ਬੋਹਿਥਾ" ਸਹੀ ਰੂਪ ਵਿਚ ਸਾਕਾਰ ਹੋਏ। ਗੁਰੂ ਅਰਜਨ ਦੇਵ ਜੀ ਦੀ ਨੂਰਾਨੀ ਸਖਸ਼ੀਅਤ ਬਾਰੇ ਭੱਟਾਂ ਦਾ ਫੁਰਮਾਨ ਹੈ:

**ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥**

*(ਪੰਨਾ-੧੪੦੭)*

ਭੱਟਾਂ ਦੀ ਨਜ਼ਰ ਵਿਚ ਗੁਰੂ ਅਰਜਨ ਦੇਵ ਜੀ ਨੂੰ ਜਨਮ ਤੋਂ ਹੀ ਗੁਰਮਤਿ ਅਤੇ ਬ੍ਰਹਮ ਦੀ ਪਛਾਣ ਸੀ ਅਤੇ ਇਸ ਕਰਕੇ ਹੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਆਪਣੇ ਸਮੇਂ ਤਕ ਦੀ ਗੁਰੂ ਸਾਹਿਬਾਨਾਂ ਦੀ ਅਤੇ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ 1430 ਪੰਨਿਆਂ ਵਿਚ 31 ਰਾਗਾਂ ਨੂੰ ਵੱਖੋ-ਵੱਖਰੇ ਰਾਗਾਂ ਵਿਚ ਉਜਾਗਰ ਕੀਤਾ।

ਗੁਰੂ ਅਰਜਨ ਦੇਵ ਜੀ ਦੀ ਸ਼ਾਹਕਾਰ ਰਚਨਾ "ਸੁਖਮਨੀ ਸਾਹਿਬ" ਹੈ ਜਿਸ ਵਿਚ ਉਨ੍ਹਾਂ ਨੇ ਸਿਮਰਨ, ਭਗਤੀ, ਸੰਤ, ਬ੍ਰਹਮ ਗਿਆਨੀ ਦੇ ਲੱਛਣਾਂ ਨੂੰ ਉਭਾਰਿਆ ਹੈ। ਇਸ ਵਿੱਚ ਕਮਲ ਦੇ ਫੁੱਲ ਵਰਗੀ ਨਿਰਲੇਪਤਾ, ਹਵਾ ਵਰਗੀ ਸਮਾਨ ਦ੍ਰਿਸ਼ਟੀ ਅਤੇ ਹਉਮੈ ਤੋਂ ਦੂਰ ਰਹਿਣ ਲਈ ਉਪਦੇਸ਼, ਸਹਿਜ ਅਵਸਥਾ ਦਾ ਗਿਆਨ, ਸਿੱਖ ਧਰਮ ਦੀ ਪ੍ਰਪੱਕਤਾ, ਧਰਤੀ ਵਰਗਾ ਧੀਰਜ ਅਤੇ ਪੂਰੇ ਪ੍ਰਭੂ ਦੀ ਅਰਾਧਨਾ ਕਰਨ ਦਾ ਉਪਦੇਸ਼ ਹੈ।

ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਲਈ "ਹਰਿਮੰਦਰ ਸਾਹਿਬ" ਵਰਗਾ ਉਹ ਉਚ ਅਤੇ ਮਹਾਨ ਤੀਰਥ ਕਾਇਮ ਕੀਤਾ, ਜਿਸਦੇ ਸਾਰੇ ਸੰਸਾਰ ਲਈ ਚਾਰੇ ਦਿਸ਼ਾਵਾਂ ਦੇ ਚਾਰ ਦਰਵਾਜ਼ੇ ਹਮੇਸ਼ਾਂ ਦਰਸ਼ਨ ਕਰਨ ਲਈ ਖੁਲ੍ਹੇ ਹਨ ਅਤੇ ਕਿਸੇ ਕਿਸਮ ਦਾ ਕੋਈ ਵਿਤਕਰਾ ਨਹੀਂ। ਵਿਲੱਖਣਤਾ ਵਾਲੀ ਗੱਲ ਹੈ ਕਿ ਗੁਰੂ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਉਸ ਸਮੇਂ ਦੇ ਫਕੀਰ ਸਾਈਂ ਮੀਆਂ ਮੀਰ ਕੋਲੋਂ ਰਖਵਾਈ।

ਬਾਣੀ ਰਾਹੀਂ ਸਤਿਗੁਰਾਂ ਦਾ ਫੁਰਮਾਨ ਹੈ :

**ਰਾਮਦਾਸਿ ਸਰੋਵਰਿ ਨਾਤੇ ਭ ਉਤਰੇ ਪਾਪ ਕਮਾਤੇ।**

ਆਪ ਜੀ ਨੇ ਹਰਿਮੰਦਰ ਸਾਹਿਬ ਤੋਂ ਇਲਾਵਾ ਤਰਨ ਤਾਰਨ ਸ਼ਹਿਰ ਨੂੰ ਵੀ ਵਸਾਉਣਾ ਕੀਤਾ ਉਥੇ ਵੀ ਆਲੀਸ਼ਾਨ, ਗੁਰਦੁਆਰਾ ਆਪਣੇ ਹੱਥੀਂ ਸੇਵਾ ਕਰਕੇ ਬਣਾਇਆ। ਸਭ ਤੋਂ ਵੱਡੀ ਵਿਲੱਖਣਤਾ ਯੋਗ ਗੱਲ ਇਹ ਹੈ ਕਿ ਆਪ ਨੇ ਹਮੇਸ਼ਾਂ ਸੰਗਤ ਨੂੰ ਹੀ ਵੱਡਾ ਸਮਝ ਕੇ ਸੰਗਤ ਨੂੰ ਪੂਰਾ ਮਾਣ ਦਿੱਤਾ। ਇਹੋ ਕਾਰਨ ਸੀ ਕਿ ਆਪ ਨੇ ਸੰਗਤਾਂ ਦਾ ਹੁਕਮ ਮੰਨ ਕੇ ਹੀ ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਰਿਸ਼ਤਾ ਚੰਦੂ ਦੀ ਲੜਕੀ ਨਾਲ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਆਪ ਜੀ ਦੀ ਸ਼ਹੀਦੀ ਦਾ ਵੀ ਇਹੋ ਮੁੱਖ ਕਾਰਨ ਬਣਿਆ।

ਜਹਾਂਗੀਰ ਇਹ ਨਹੀਂ ਸੀ ਚਾਹੁੰਦਾ ਕਿ ਉਸਦੇ ਰਾਜ ਵਿਚ ਸਿੱਖ ਧਰਮ ਦਾ ਪ੍ਰਚਾਰ ਹੋਵੇ ਇਸੇ ਲਈ ਹੀ ਤੁਜ਼ਕ-ਏ-ਜਹਾਂਗੀਰੀ ਵਿਚ ਉਸਨੇ ਸਿੱਖ ਧਰਮ ਨੂੰ ਝੂਠ ਦੀ ਦੁਕਾਨ ਦੱਸਿਆ। ਆਪ ਜੀ ਨੂੰ ਸ਼ਹੀਦ ਕਰਨ ਲਈ ਜਹਾਂਗੀਰ ਨੇ ਆਪ ਜੀ ਦੇ ਖਿਲਾਫ ਝੂਠੇ ਦੋਸ਼ ਲਾਏ ਜਿਵੇਂ ਕਿ ਆਪਣੇ ਬਾਗੀ ਹੋਏ ਪੁੱਤਰ ਖੁਸਰੋ ਨੂੰ ਗੁਰੂ ਘਰ ਤੋਂ ਪਨਾਹ ਮਿਲਣੀ, ਚੰਦੂ ਦੀ ਲੜਕੀ ਦੇ ਰਿਸ਼ਤੇ ਨੂੰ ਨਾਂਹ ਕਰਨੀ ਆਦਿ। ਗੁਰੂ ਅਰਜਨ ਦੇਵ ਜੀ ਅਜਿਹੇ ਸ਼ਾਂਤੀ ਦੇ ਮੁੱਜਸਮੇ ਸਨ ਕਿ ਸਿੱਖ ਧਰਮ ਦੀ ਖਾਤਿਰ ਸਭ ਤੋਂ ਪਹਿਲਾਂ ਡੇਰਾ ਸਾਹਿਬ ਲਾਹੌਰ ਵਿਖੇ ਸ਼ਹੀਦੀ ਦੇ ਪੂਰਨੇ ਪਾ ਕੇ ਸ਼ਹੀਦਾਂ ਦੇ ਸਿਰਤਾਜ ਬਣੇ ਅਤੇ ਅੰਤਲੇ ਸੁਆਸਾਂ ਤੱਕ ਇਹੋ ਬਚਨ ਉਚਾਰਨ ਕਰਦੇ ਰਹੇ :

**ਤੇਰਾ ਕੀਆ ਮੀਠਾ ਲਾਗੈ**
**ਹਰਿ ਨਾਮੁ ਪਦਾਰਥੁ ਨਾਨਕ ਮਾਗੈ॥** *(ਪੰਨਾ-੩੯੪)*

ਇਸ ਤੋਂ ਪਿਛੋਂ ਗੁਰੂ ਹਰਗੋਬਿੰਦ ਸਾਹਿਬ ਨੇ ਗੁਰਗੱਦੀ ਦੀ ਪ੍ਰਾਪਤੀ ਸਮੇਂ ਬਾਬਾ ਬੁੱਢਾ ਜੀ ਨੂੰ ਦੋ ਤਲਵਾਰਾਂ, ਇਕ ਮੀਰੀ ਦੀ ਇਕ ਪੀਰੀ ਦੀ ਪਾਉਣ ਲਈ ਬਚਨ ਕੀਤੇ। ਇਸ ਤਰ੍ਹਾਂ ਸਿੱਖ ਧਰਮ ਦੀ ਲਹਿਰ ਵਿਚ ਇਕ ਨਵਾਂ ਮੋੜ ਆਇਆ। ਦਰਬਾਰੀ ਢਾਡੀ ਅਬਦੁੱਲਾ ਨੇ ਆਪਣੀ ਵਾਰ ਵਿੱਚ ਉਸ ਸਮੇਂ ਦਾ ਚਿਤ੍ਰਣ ਇਸ ਪ੍ਰਕਾਰ ਕੀਤਾ ਹੈ:

**ਦੋ ਤਲਵਾਰੀ ਬਧੀਆਂ, ਇਕ ਮੀਰੀ ਦੀ ਇਕ ਪੀਰੀ ਦੀ।**
**ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰੀ ਦੀ।**

ਹੁਣ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੇ ਸਿੱਖਾਂ ਨੂੰ ਹੁਕਮਨਾਮੇ ਭੇਜ ਦਿੱਤੇ ਕਿ ਜਿਸ ਕਿਸੇ ਨੇ ਵੀ ਸਾਡੇ ਦਰਸ਼ਨਾਂ ਨੂੰ ਆਉਣਾ ਹੈ ਉਹ ਹੁਣ ਸ਼ਸਤਰ ਅਤੇ ਘੋੜੇ ਲੈ ਕੇ ਆਵੇ। ਇਸ ਤਰ੍ਹਾਂ ਸੂਰਮਗਤੀ ਦੀ ਭਾਵਨਾ ਨੂੰ ਉਤੇਜਿਤ ਕਰਨ ਲਈ ਆਪ ਜੀ ਨੇ ਰਾਜਿਆਂ ਮਹਾਰਾਜਿਆਂ ਦੀ ਤਰ੍ਹਾਂ ਦਰਬਾਰ ਲਗਾਉਣੇ ਸ਼ੁਰੂ ਕੀਤੇ, ਜਿਸ ਵਿਚ ਢਾਡੀ ਸਿੰਘਾਂ ਤੋਂ

ਸੂਰਮਗਤੀ ਅਤੇ ਜੋਸ਼ੀਲੀਆਂ ਵਾਰਾਂ ਸੁਣਿਆਂ ਕਰਦੇ ਸਨ।

ਭਾਈ ਗੁਰਦਾਸ ਜੀ ਨੇ ਉਸ ਸਮੇਂ ਨੂੰ ਆਪਣੀਆ ਵਾਰਾਂ ਵਿਚ ਇਸ ਪ੍ਰਕਾਰ ਕਲਮਬੰਦ ਕੀਤਾ ਹੈ:

**ਦਲ ਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ।**
**ਅਰਜਨਿ ਕਾਇਆ ਪਲਟਿ ਕੈ, ਮੂਰਤ ਹਰਗੋਬਿੰਦ ਸਵਾਰੀ।**

ਇਹੋ ਕਾਰਨ ਸੀ ਕਿ ਗੁਰੂ ਜੀ ਨੂੰ ਜਹਾਂਗੀਰ ਦੇ ਹੁਕਮ ਨਾਲ ਬਾਰਾਂ ਸਾਲ ਗਵਾਲੀਅਰ ਦੇ ਕਿਲੇ ਵਿਚ ਬੰਦੀ ਬਣ ਕੇ ਕੈਦ ਕੱਟਣੀ ਪਈ। ਦੀਵਾਲੀ ਵਾਲੇ ਦਿਨ ਜਦੋਂ ਆਪ ਜੀ ਦੀ ਰਿਹਾਈ ਹੋਈ ਤਾਂ ਆਪ ਜੀ ਨੇ 52 ਰਾਜਿਆਂ ਨੂੰ ਜੇਲ੍ਹ ਵਿਚੋਂ ਰਿਹਾ ਕਰਵਾਇਆ। ਇਸ ਤਰ੍ਹਾਂ ਆਪ "ਬੰਦੀ ਛੋੜ" ਬਣੇ। ਇਸ ਤਰ੍ਹਾਂ ਆਪ ਨੇ ਇਹ ਸਬੂਤ ਦਿਤਾ ਕਿ ਸਿੱਖ ਧਰਮ ਮਨੁੱਖਤਾ ਲਈ ਮੁਕਤੀ ਦਾ ਵਰਦਾਨ ਹੈ ਅਤੇ ਸਮੁੱਚੀ ਦੁਨੀਆਂ ਧੀਰਜ ਅਤੇ ਡੂੰਘੇ ਵਿਸ਼ਵਾਸ ਦਾ ਧਰੁਵ ਹੈ।

ਆਪ ਜੀ ਨੇ ਲੋਹਗੜ੍ਹ ਵਿਚ ਇਕ ਕਿਲੇ ਦੀ ਵੀ ਉਸਾਰੀ ਕੀਤੀ। ਆਪ ਜੀ ਨੇ ਆਪਣੇ ਸਮੇਂ ਵਿਚ ਚਾਰ ਲੜਾਈਆਂ ਲੜੀਆਂ। ਜਦੋਂ ਪੈਂਦਾ ਖਾਨ ਮੁਸਲਮਾਨ ਨੇ ਆਪ ਜੀ ਦਾ ਮਿੱਤਰ ਬਣਕੇ ਆਪ ਜੀ ਨਾਲ ਹੀ ਗ਼ੱਦਾਰੀ ਕੀਤੀ ਤਾਂ ਉਸਨੂੰ ਵੀ ਇਹਨਾਂ ਨੇ ਇਕੋ ਵਾਰ ਨਾਲ ਕਤਲ ਕਰ ਦਿੱਤਾ। ਇਹ ਪਹਿਲੇ ਗੁਰੂ ਸਨ, ਜਿਨ੍ਹਾਂ ਨੇ ਆਪ ਤਲਵਾਰ ਫੜ੍ਹ ਕੇ ਮੁਲਸਮਾਨਾਂ ਨਾਲ ਸਿੱਖ ਧਰਮ ਨੂੰ ਕਾਇਮ ਰੱਖਣ ਲਈ ਲੜਾਈਆਂ ਲੜ ਕੇ ਜਿੱਤਾਂ ਪ੍ਰਾਪਤ ਕੀਤੀਆਂ। ਇਹੀ ਕਾਰਨ ਸੀ ਕਿ ਉਸ ਸਮੇਂ ਦੇ ਸਿੱਖ ਆਪ ਜੀ ਨੂੰ "ਸੱਚੇ ਪਾਤਸ਼ਾਹ" ਕਹਿ ਕੇ ਯਾਦ ਕਰਦੇ ਸਨ। ਆਪ ਜੀ ਦੇ ਕੌਤਕਾਂ ਨੂੰ ਵੇਖ ਕੇ ਕੁਝ ਚਿਰ ਜਹਾਂਗੀਰ ਵੀ ਆਪ ਜੀ ਦਾ ਮਿੱਤਰ ਬਣਿਆ ਅਤੇ ਉਸਨੇ ਬਾਅਦ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਵੀ ਆਪਣੇ ਮਨ ਵਿਚ ਬਹੁਤ ਪਛਤਾਵਾ ਕੀਤਾ ਅਤੇ ਚੰਦੂ ਨੂੰ ਵੀ ਕਤਲ ਕਰਨ ਲਈ ਸਿੱਖਾਂ ਦੇ ਹਵਾਲੇ ਕਰ ਦਿਤਾ ਅਤੇ ਸਿੱਖਾਂ ਨੇ ਉਸਦਾ ਏਨਾ ਬੁਰਾ ਹਾਲ ਕੀਤਾ ਕਿ ਉਸਨੂੰ ਲਾਹੌਰ ਵਿਚ ਨੱਕ ਵਿਚ ਨਕੇਲ ਪਾ ਕੇ ਕੁੱਤੇ ਵਾਂਗ ਘੁਮਾਇਆ ਅਤੇ ਅੰਤ ਵਿਚ ਭੜਭੂੰਜੇ ਨੇ ਉਸੇ ਕੜਛੇ ਨੂੰ ਸਿਰ ਵਿਚ ਮਾਰ ਕੇ ਉਸ ਨੂੰ ਹਮੇਸ਼ਾਂ ਲਈ ਖਤਮ ਕਰ ਦਿੱਤਾ, ਜਿਸ ਕੜਛੇ ਤੋਂ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਸੀਸ ਉੱਪਰ ਬਲਦੀ ਹੋਈ ਰੇਤ ਪਵਾਈ ਸੀ। ਇਸ ਤਰ੍ਹਾਂ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸਿੱਖ ਧਰਮ ਨੂੰ ਪ੍ਰਫੁੱਲਿਤ ਕਰਨ ਲਈ ਸਿੱਖਾਂ ਵਿਚ ਉਹ ਜੋਸ਼ ਭਰਿਆ ਕਿ ਉਹਨਾਂ ਵਿਚ ਇਕ ਨਵੀਂ ਰੂਹ ਪ੍ਰਗਟ ਹੋਈ, ਜਿਸਨੇ ਆਉਣ ਵਾਲੇ ਸਮੇਂ ਵਿਚ ਵੀ ਹਰ ਸਮੇਂ ਜੰਗਾਂ ਯੁੱਧਾਂ ਵਿਚ ਬੜੀ ਬਹਾਦਰੀ ਅਤੇ ਕੁਰਬਾਨੀ ਦਾ ਸਬੂਤ ਦਿੱਤਾ। ਇਹੀ ਰੂਹ ਖ਼ਾਲਸਾ ਪੰਥ ਦੀ ਸਿਰਜਣਾ ਦੇ ਰੂਪ ਵਿਚ ਪੂਰੀ ਤਰ੍ਹਾਂ ਸਾਕਾਰ ਹੋਈ।

ਗੁਰੂ ਹਰ ਰਾਇ ਸਾਹਿਬ ਜੀ ਨੇ ਵੀ ਇਹੀ ਭਾਵਨਾ ਸਿੱਖਾਂ ਵਿਚ ਪੂਰਨ ਤੌਰ ਤੇ ਉਜਾਗਰ ਕੀਤੀ। ਆਪ ਜੀ ਦੇ ਕੋਲ 2200 ਸਿੱਖ ਤਿਆਰ ਬਰ ਤਿਆਰ ਰਹਿੰਦੇ ਸਨ। ਆਪ ਜੀ ਬਹੁਤ, ਬਹਾਦਰ ਦਲੇਰ ਅਤੇ ਅਣਖੀ ਸਨ। ਜਦੋਂ ਦਾਰਾ ਸ਼ਿਕੋਹ ਦੀ ਮਦਦ ਕਰਨ ਕਰਕੇ ਆਪ ਜੀ ਨੂੰ ਦਿੱਲੀ ਬੁਲਾਇਆ ਗਿਆ ਤਾਂ ਆਪ ਜੀ ਨੇ ਉਸ ਸਮੇਂ ਰਾਮ ਰਾਇ ਨੂੰ ਆਪਣੀਆਂ ਤਾਕਤਾਂ ਬਖਸ਼ ਕੇ ਔਰੰਗਜ਼ੇਬ ਕੋਲ ਭੇਜਿਆ। ਜਦੋਂ ਉਸਨੇ ਔਰੰਗਜ਼ੇਬ ਦੇ ਦਰਬਾਰ ਵਿਚ ਕਈ ਕਰਾਮਾਤਾਂ ਵਿਖਾਈਆਂ ਅਤੇ "ਮਿਟੀ ਮੁਸਲਮਾਨ ਕੀ" ਨੂੰ "ਮਿਟੀ ਬੇਈਮਾਨ ਕੀ" ਕਹਿ ਕੇ ਔਰੰਗਜ਼ੇਬ ਦਾ ਅਸਰ ਕਬੂਲਿਆ ਤਾਂ ਗੁਰੂ ਜੀ ਨੇ ਇਸਨੂੰ ਸਾਰੀ ਉਮਰ ਮਿਲਣ ਤੋਂ ਇਨਕਾਰ ਕਰ ਦਿੱਤਾ। ਗੁਰੂ ਘਰ ਵਿਚ ਕਰਾਮਾਤ ਨੂੰ ਕਹਿਰ ਦੇ ਤੁਲ ਸਮਝਿਆ ਜਾਂਦਾ ਹੈ। ਕਰਾਮਾਤ ਵਿਖਾਉਣ ਵਾਲਾ ਹਮੇਸ਼ਾਂ ਗੁਰੂ ਘਰ ਤੋਂ ਬੇਮੁਖ ਸਮਝਿਆ ਜਾਂਦਾ ਹੈ।

ਅੱਠਵੇਂ ਪਾਤਸ਼ਾਹ ਗੁਰੂ ਹਰ ਕ੍ਰਿਸ਼ਨ ਜੀ ਨੂੰ ਜਦੋਂ ਔਰੰਗਜ਼ੇਬ ਨੇ ਦਿੱਲੀ ਬੁਲਾਇਆ ਤਾਂ ਆਪ ਜੀ ਦੀ ਭਾਵੇਂ ਉਮਰ ਛੋਟੀ ਸੀ, ਪਰ ਆਪ ਜੀ ਹਰ ਪੱਖੋਂ ਸੁੱਘੜ, ਸਿਆਣੇ, ਅਨੁਭਵੀ ਅਤੇ ਸਿੱਖ ਧਰਮ ਵਿਚ ਪ੍ਰਪੱਕ ਅਤੇ ਅਣਖ ਦੇ ਪੁਤਲੇ ਸਨ, ਉਹ ਔਰੰਗਜ਼ੇਬ ਦੇ ਬੁਲਾਵੇ ਤੇ ਦਿੱਲੀ ਨਾ ਗਏ। ਜਦੋਂ ਫਿਰ ਮਿਰਜ਼ਾ ਰਾਜਾ ਜੈ ਸਿੰਘ ਨੂੰ ਭੇਜਿਆ ਤਾਂ ਉਸਦੀ ਨਿਮਰਤਾ ਅਤੇ ਸ਼ਰਧਾ ਨੂੰ ਵੇਖ ਕੇ ਆਪ ਦਿੱਲੀ ਲਈ ਰਵਾਨਾ ਹੋਏ। ਰਸਤੇ ਵਿਚ ਪੰਜੋਖੜੇ ਦੇ ਅਸਥਾਨ ਤੇ ਇਕ ਪੰਡਿਤ ਦਾ ਹੰਕਾਰ ਦੂਰ ਕਰਨ ਲਈ ਜੋ ਕਿ ਆਪਣੇ ਆਪ ਨੂੰ ਬਹੁਤ ਵੱਡਾ ਵਿਦਵਾਨ ਸਮਝਦਾ ਸੀ, ਆਪਣੇ ਸੇਵਕ ਛੱਜੂ ਤੋਂ ਗੀਤਾ ਦੇ ਅਰਥ ਕਰਵਾਕੇ ਹੰਕਾਰੀ ਪੰਡਿਤ ਦਾ ਹੰਕਾਰ ਦੂਰ ਕੀਤਾ। ਦਿੱਲੀ ਜਾ ਕੇ ਵੀ ਆਪ ਔਰੰਗਜ਼ੇਬ ਕੋਲ ਨਾ ਗਏ ਸਗੋਂ ਸਿੱਧੇ ਰਾਜਾ ਜੈ ਸਿੰਘ ਦੇ ਬੰਗਲੇ ਤੇ ਹੀ ਗਏ, ਜਿਥੇ ਅੱਜ ਗੁਰਦੁਆਰਾ ਬੰਗਲਾ ਸਾਹਿਬ ਸੁਸ਼ੋਭਿਤ ਹੈ, ਉਥੇ ਹੀ ਆਪ ਨੇ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਅਨੇਕਾਂ ਰੋਗੀਆਂ ਦੇ ਅਸਾਧ ਰੋਗ ਦੂਰ ਕੀਤੇ। ਆਪ ਨੇ ਆਪਣੇ ਭਗਤਾਂ ਦੀਆਂ ਸਿੱਖੀ ਬਾਰੇ ਪਾਈਆਂ ਗਲਤ ਫਹਿਮੀਆਂ ਦੂਰ ਕਰਕੇ ਲੋਕਾਂ ਨੂੰ ਸਿੱਧੇ ਰਸਤੇ ਪਾਇਆ ਅਤੇ ਧਰਮ ਦਾ ਨਿਰੋਲ ਉਪਦੇਸ਼ ਕੀਤਾ। ਉਥੇ ਹੀ ਚੇਚਕ ਦੀ ਨਾ-ਮੁਰਾਦ ਬਿਮਾਰੀ ਕਾਰਨ ਆਪ ਲੋਕਾਂ ਦੇ ਦੁੱਖ ਦੂਰ ਕਰਦੇ ਹੋਏ ਛੋਟੀ ਉਮਰ ਵਿਚ ਹੀ ਜੋਤੀ ਜੋਤ ਸਮਾ ਗਏ।

ਨੌਵੇਂ ਪਾਤਸ਼ਾਹ ਗੁਰੂ ਤੇਗ ਬਾਹਦਰ ਜੀ ਨੇ ਸਿੱਖੀ ਦੀ ਲਹਿਰ ਨੂੰ ਅਗਾਂਹ ਵਧਾਉਣ ਲਈ ਮੋਹਰਾਂ ਵਿਛਾ ਕੇ 'ਮਾਖੋ ਕੀ ਢੇਰੀ' ਅਰਥਾਤ ਅਨੰਦਪੁਰ ਸਾਹਿਬ ਦੀ ਜਗ੍ਹਾ ਮੁਲ ਲੈ ਕੇ ਇਸ ਸ਼ਹਿਰ ਨੂੰ ਵਸਾਉਣਾ ਕੀਤਾ, ਜਿੱਥੇ ਸਮਾਂ ਆਉਣ ਤੇ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਵਿਚ ਖਾਲਸਾ ਪੰਥ ਦੀ ਸਿਰਜਣਾ ਕੀਤੀ ਜਿਸ ਨੂੰ ਅੱਜ ਕੱਲ੍ਹ ਕੇਸ ਗੜ੍ਹ ਸਾਹਿਬ ਦੇ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ। ਗੁਰੂ ਤੇਗ ਬਹਾਦਰ ਜੀ ਨੇ ਜਿਥੇ ਬਾਬਾ ਬਕਾਲਾ

ਵਿਖੇ 22 ਸਾਲ ਘੋਰ ਤਪੱਸਿਆ ਕੀਤੀ। ਉਥੇ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਭਾਰਤ ਦੇ ਕੋਨੇ-ਕੋਨੇ ਵਿਚ ਜਾ ਕੇ, ਸਿੱਖ ਧਰਮ ਦਾ ਪ੍ਰਚਾਰ ਕਰਕੇ ਲੋਕਾਂ ਨੂੰ ਸਿੱਖੀ ਧਾਰਨ ਕਰਨ ਲਈ ਪ੍ਰੇਰਣਾ ਦਿੱਤੀ। ਇਥੋਂ ਤਕ ਕਿ ਕਸ਼ਮੀਰੀ ਪੰਡਿਤ, ਜਿਨ੍ਹਾਂ ਨੂੰ ਔਰੰਗਜ਼ੇਬ ਜ਼ੋਰ ਜਬਰ ਨਾਲ ਮੁਸਲਮਾਨ ਬਣਾਉਣਾ ਚਾਹੁੰਦਾ ਸੀ ਜਦੋਂ ਉਹ ਅਨੰਦਪੁਰ ਸਾਹਿਬ ਵਿਖੇ ਆਪਣੇ ਧਰਮ ਨੂੰ ਬਚਾਉਣ ਲਈ ਗੁਰੂ ਜੀ ਦੀ ਸ਼ਰਨ ਵਿਚ ਆਏ ਤਾਂ ਆਪ ਨੇ ਆਪਣੇ ਸਾਹਿਬਜ਼ਾਦੇ ਗੋਬਿੰਦ ਰਾਏ ਜਿਨ੍ਹਾਂ ਦੀ ਉਮਰ ਉਸ ਸਮੇਂ ਕੇਵਲ 9 ਸਾਲਾਂ ਦੀ ਸੀ ਦਿਲੀ ਵਿਚ ਚਾਂਦਨੀ ਚੌਂਕ ਵਿਖੇ ਆਪਣੀ ਅਦੁੱਤੀ ਸ਼ਹਾਦਤ ਦੇ ਕੇ ਹਿੰਦ ਦੀ ਚਾਦਰ ਬਣੇ। ਇਸ ਕੌਤਕ ਬਾਰੇ ਪਾਤਸ਼ਾਹ ਦੇ ਬਚਨ ਹਨ :

**ਸਾਧਨ ਹੇਤਿ ਇਤੀ ਜਿਨਿ ਕਰੀ।**
**ਸੀਸ ਦੀਆ ਪਰ ਸੀ ਨ ਉਚਰੀ।**

*(ਬਚਿਤ੍ਰ ਨਾਨਕ)*

**ਠੀਕਰਿ ਫੋਰਿ ਦਿਲੀਸ ਸਿਰ ਪ੍ਰਭ ਪੁਰ ਕੀਓ ਪਯਾਨ।**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।**

*(ਦੋਹਰਾ ਬਚਿੱਤਰ ਨਾਟਕ)*

ਔਰੰਗਜ਼ੇਬ ਏਨਾ ਮਤੱਸਬੀ ਅਤੇ ਨਿਰਦਈ ਬਾਦਸ਼ਾਹ ਸੀ ਕਿ ਉਸਨੇ ਗੁਰੂ ਜੀ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਉਹਨਾਂ ਨਾਲ ਦਿੱਲੀ ਗਏ ਸਿੱਖਾਂ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚਿਰਵਾਇਆ, ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲਿਆ ਅਤੇ ਭਾਈ ਸਤੀ ਦਾਸ ਜੀ ਨੂੰ ਜਿਉਂਦੇ ਜੀਅ ਅੱਗ ਵਿਚ ਸਾੜ ਕੇ ਸ਼ਹੀਦ ਕਰ ਦਿੱਤਾ। ਪਰ ਧੰਨ ਸਨ ਉਹ ਗੁਰਸਿੱਖ, ਜਿਹੜੇ ਕਿ ਪ੍ਰਭੂ ਦੀ ਅਰਾਧਨਾ ਕਰਦੇ ਹੋਏ ਵੱਖੋ ਵੱਖਰੇ ਆਪਣੇ ਸਰੀਰਾਂ ਉੱਪਰ ਤਸੀਹੇ ਝੱਲ ਕੇ ਸ਼ਹੀਦੀਆਂ ਪਾ ਗਏ, ਪਰ ਧਰਮ ਨੂੰ ਆਂਚ ਨਹੀਂ ਆਉਣ ਦਿਤੀ। ਬਾਣੀ ਦੇ ਇਸ ਕਥਨ ਨੂੰ ਸੱਚ ਕਰ ਵਿਖਾਇਆ।

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥**

*(ਸ਼ੇਖ ਫਰੀਦ ਪੰਨਾ-੪੮੮)*

ਇਸ ਤਰ੍ਹਾਂ ਗੁਰੂ ਨਾਨਕ ਨੇ ਸਿੱਖੀ ਸਰੂਪ ਨੂੰ ਕਾਇਮ ਰੱਖਣ ਲਈ ਜੋ ਬੂਟਾ ਲਾਇਆ ਉਸ ਨੂੰ ਨੌਂ ਗੁਰੂਆਂ ਨੇ ਪ੍ਰਗਟ ਕਰਨ ਲਈ ਵੱਖੋ-ਵੱਖ ਕਿਸਮ ਦੇ ਕਈ ਵਿਸ਼ੇਸ਼ ਯਤਨ ਕੀਤੇ। ਮੁਗਲ ਰਾਜ ਦੇ ਸਮੇਂ ਵਿਚ ਵੀ ਨਿਰਭੈਅਤਾ ਅਤੇ ਦਲੇਰੀ ਦਾ ਸਬੂਤ ਦੇ ਕੇ ਸਿੱਖ ਧਰਮ ਨੂੰ ਚੜ੍ਹਦੀਆਂ ਕਲਾਂ ਵੱਲ ਲਿਜਾਣ ਲਈ ਆਪਣੇ ਸ਼ਰੀਰਾਂ ਦੀ ਆਹੂਤੀ ਦੇਣ ਤੋਂ ਵੀ ਪਿਛੇ ਨਹੀਂ ਹਟੇ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਛਤਰ-ਛਾਇਆ ਹੇਠ ਸਿੱਖੀ

ਨੂੰ ਪੂਰਨ ਤੌਰ ਤੇ ਪ੍ਰਫੁੱਲਿਤ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਮਾਂ ਆਉਣ ਤੇ 1699 ਈ: ਵਿਚ ਜ਼ਾਤਾਂ-ਪਾਤਾਂ ਦੇ ਵਿਤਕਰੇ ਨੂੰ ਖਤਮ ਕਰਨ ਲਈ ਅਤੇ ਸਿੱਖਾਂ ਵਿਚ ਰੂਹਾਨੀ ਸਪਿਰਿਟ (ਤਾਕਤ) ਪੈਦਾ ਕਰਨ ਲਈ ਮੁਰਦਾ ਰੂਹਾਂ ਵਿਚ ਜਾਨ ਪਾਉਣ ਲਈ ਸਮੇਂ ਦੇ ਹਾਲਾਤਾਂ ਨੂੰ ਵੇਖਦੇ ਹੋਏ ਅਨੰਦਪੁਰ ਸਾਹਿਬ ਵਿਖੇ ਕੇਸਗੜ੍ਹ ਦੇ ਤਖ਼ਤ ਉੱਪਰ ਇਕ ਵੱਖਰੀ ਕਿਸਮ ਦਾ ਇਕੱਠ ਕਰਕੇ ਪੰਜ ਸੀਸਾਂ ਦੀ ਮੰਗ ਕੀਤੀ। ਜਿਹੜੇ ਅੱਗੇ ਆਏ, ਉਹਨਾਂ ਨੂੰ ਖੰਡੇ ਬਾਟੇ ਦੀ ਪਾਹੁਲ ਦੇ ਕੇ, ਪੰਜ ਬਾਣੀਆਂ ਦਾ ਜਾਪ ਕਰਕੇ, ਪੰਜ ਕਕਾਰਾਂ ਦੀ ਰਹਿਤ ਦੇ ਧਾਰਨੀ ਬਣਾ ਕੇ ਸਿੱਖ ਧਰਮ ਨੂੰ ਉਨ੍ਹਾਂ ਸ਼ੇਰਾਂ ਵਾਲਾ ਵੱਖਰਾ ਰੂਪ ਦਿਤਾ ਜਿਸਦੀ ਧਾਂਕ ਦੇਸ਼ ਦੇ ਕੋਨੇ-ਕੋਨੇ ਵਿਚ ਪੈ ਗਈ। ਇਸ ਤਰ੍ਹਾਂ ਸਿੱਖ ਗੁਰੂ ਸਾਹਿਬ ਨੇ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾਉਣ ਪਿਛੋਂ ਪੰਜ ਪਿਆਰਿਆਂ ਦਾ ਖਿਤਾਬ ਦਿਤਾ ਫਿਰ ਆਪ ਨੇ ਉਹਨਾਂ ਤੋਂ ਅੰਮ੍ਰਿਤ ਦੀ ਜਾਚਨਾ ਕੀਤੀ ਅਤੇ ਬੇਨਤੀ ਦੇ ਰੂਪ ਵਿਚ ਉਹਨਾਂ ਨੇ ਇਸ ਪ੍ਰਕਾਰ ਅਰਜ਼ ਕੀਤੀ:

ਖ਼ਾਲਸਾ ਗੁਰੂ ਹੈ ਗੁਰੂ ਖ਼ਾਲਸਾ ਕਰੋ ਮੈ ਅਬਿ।
ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਓ।
ਸੰਕਾ ਨਾ ਕਰੀਜੈ ਸਾਵਧਾਨੰ ਹੋਇ ਖ਼ਾਲਸੇ ਦੀਜੈ ਅਬਿ।
ਅੰਮ੍ਰਿਤ ਛਕਾਵੋ ਮੁਹਿ ਹੋਇ ਜੈਸੇ ਤੁਮ ਜਾਨਿਓ।

*(ਗੁਰੂ ਪੰਥ ਪ੍ਰਕਾਸ਼ ਰਚਨਾ ਭਾਈ ਸੰਤੋਖ ਸਿੰਘ ਜੀ)*

ਕੌਮ ਵਿਚ ਨਿਆਰਾ ਖ਼ਾਲਸਾ ਪ੍ਰਗਟ ਹੋਇਆ। ਜਿਸ ਬਾਰੇ ਕਲਗੀਧਰ ਦੇ ਬਚਨ ਹਨ :

ਖ਼ਾਲਸਾ ਅਕਾਲ ਪੁਰਖ ਕੀ ਫੌਜ।
ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ।

*(ਸਰਬਲੋਹ ਗ੍ਰੰਥ)*

ਖ਼ਾਲਸੇ ਨੂੰ ਜੋ ਹਦਾਇਤਾਂ ਗੁਰੂ ਜੀ ਨੇ ਦਿੱਤੀਆਂ ਉਹ ਅਕਾਲ ਉਸਤਤਿ ਵਿਚ ਦਰਜ ਹਨ, ਜਿਵੇਂ ਕਿ ਪਾਤਸ਼ਾਹ ਆਪਣੇ ਮੁਖਾਰਬਿੰਦ ਤੋਂ ਖ਼ਾਲਸੇ ਦੀ ਰਹਿਤ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਹਨ:

ਖ਼ਾਲਸਾ ਮੇਰੋ ਰੂਪ ਹੈ ਖਾਸਿ।
ਖ਼ਾਲਸੇ ਮੇ ਹੋ ਕਰੋਂ ਨਿਵਾਸਿ।
ਜਬ ਲਗ ਖ਼ਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਓ ਮੈਂ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤ।
ਮੈਂ ਨਾ ਕਰੋਂ ਇਨਕੀ ਪ੍ਰਤੀਤ।

ਖ਼ਾਲਸਾ ਖ਼ਾਸ ਕਹਾਵੈ ਸੋਈ।
ਜਾ ਕੈ ਰਿਦੈ ਭਰਮ ਨ ਹੋਈ।
ਰਹਿਤ ਬਿਨਾ ਨ ਸਿਖ ਅਖਾਵੈ।
ਰਹਿਤ ਬਿਨਾ ਦਰਿ ਚੋਟਾਂ ਖਾਵੈ।
ਰਹਿਣੀ ਰਹੈ ਸੋਈ ਸਿਖ ਮੇਰਾ।
ਉਹ ਸਾਹਿਬ ਮੈਂ ਉਸਕਾ ਚੇਰਾ। *(ਸਰਬ ਲੋਹ ਗ੍ਰੰਥ ਪੰਨਾ-੬੬੭)*

ਪੂਰਨ ਖ਼ਾਲਸੇ ਦੇ ਲੱਛਣ ਦਸਮ ਗ੍ਰੰਥ ਵਿਚ ਇਸ ਪ੍ਰਕਾਰ ਦਰਜ ਹਨ :

ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ।
ਪ੍ਰਭਿ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ।

*(ਸਰਬ ਲੋਹ ਗ੍ਰੰਥ)*

ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀ ਜਾਤੀ ਦਾ ਵੀ ਪੂਰਾ ਸਨਮਾਨ ਕਰਨ ਦੀ ਪ੍ਰੇਰਨਾ ਕੀਤੀ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਜਾਤੀ ਪ੍ਰਤੀ ਉਸ ਸਮੇਂ ਦੇ ਰਾਜਿਆਂ ਨੂੰ ਮੁਖਾਤਿਬ ਕਰਦੇ ਹੋਏ ਕ੍ਰਾਂਤੀਕਾਰੀ ਆਵਾਜ਼ ਉਠਾਈ ਸੀ, ਜਿਹੜੀ ਕਿ 'ਆਸਾ ਦੀ ਵਾਰ' ਵਿਚ ਇਸ ਪ੍ਰਕਾਰ ਦਰਜ ਹੈ:

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥

*(ਪੰਨਾ-੪੭੩)*

ਇਹ ਆਵਾਜ਼ ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਵਿਚ ਇਸਤਰੀ ਦੇ ਹੱਕ ਵਿਚ ਉਠਾਈ ਅਤੇ ਆਪਣੇ ਮੁਖਾਰਬਿੰਦ ਤੋਂ ਬਚਨ ਕੀਤੇ:

ਨਿਜ ਨਾਰੀ ਕੇ ਸਾਥ ਨੇਹ ਤੁਮ ਨਿਤ ਬਢੈਯਹੁ॥
ਪਰ ਨਾਰੀ ਕੀ ਸੇਜਿ ਭੂਲਿ ਸੁਪਨੇ ਹੂ ਨ ਜਯਹੁ॥

*(ਦਸਮ ਗ੍ਰੰਥ ਪੰਨਾ-੮੪੨)*

ਖ਼ਾਲਸੇ ਨੂੰ ਪੰਜ ਕਕਾਰਾਂ ਦਾ ਧਾਰਨੀ ਹੋਣ ਦਾ ਉਪਦੇਸ਼ ਵੀ ਸਤਿਗੁਰਾਂ ਨੇ ਅੰਮ੍ਰਿਤ ਦੀ ਦਾਤ ਬਖਸ਼ਣ ਪਿਛੋਂ ਕੀਤਾ, ਜਿਸਦਾ ਜ਼ਿਕਰ ਪੰਥ ਪ੍ਰਕਾਸ਼ ਦੇ ਪੰਨਾ 233 ਵਿਚ ਇੰਝ ਕੀਤਾ ਗਿਆ ਹੈ :

ਰਾਖਹੁ ਕਛ ਕੜਾ ਕੇਸ ਕਿਰਪਾਨ।
ਸਿੰਘ ਨਾਮ ਕੋ ਇਹ ਨਿਸ਼ਾਨ।
ਕੰਘਾ ਕੇਸੋਂ ਕੈ ਸੰਗਿ ਰਹੈ।
ਇਹੋ ਪਾਂਚ ਕਕਾਰ ਧਰੈ ਹੈ।



# ਕਲਗੀਧਰ ਦੇ ਸਚਿਆਰ ਸਿੱਖ

ਗੁਰੂ ਗੋਬਿੰਦ ਸਿੰਘ ਜੀ ਇਹ ਉਹ ਰੱਬੀ ਅਵਤਾਰ ਹੋਏ ਹਨ ਜਿਨ੍ਹਾਂ ਦੀ ਦ੍ਰਿਸ਼ਟੀ ਵਿਚ ਸਾਰੀ ਸ੍ਰਿਸ਼ਟੀ ਇਕੋ ਪਰਮੇਸ਼ਰ ਦਾ ਹੀ ਰੂਪ ਸੀ। ਇਹੋ ਕਾਰਨ ਸੀ ਕਿ ਜਿਥੇ ਆਪ ਜੀ ਦਾ ਸਾਥ ਸਾਰੀ ਉਮਰ ਆਪ ਜੀ ਦੇ ਸਿੰਘਾਂ ਨੇ ਦਿੱਤਾ ਉਥੇ ਆਪ ਜੀ ਦੇ ਮੁਰੀਦ ਹਿੰਦੂ ਅਤੇ ਮੁਸਲਮਾਨ ਵੀ ਸਨ। ਇਤਿਹਾਸ ਦੇ ਪੰਨੇ ਪਰਤਣ ਤੇ ਸਾਨੂੰ ਪਤਾ ਚਲਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਪਹਿਲੇ ਮੁਰੀਦ ਭੀਖਨ ਸ਼ਾਹ ਹੀ ਸਨ ਜਿਨ੍ਹਾਂ ਨੇ ਆਪ ਜੀ ਦੇ ਆਗਮਨ ਸਮੇਂ ਪਟਨਾ ਸ਼ਹਿਰ ਨੂੰ ਸਜਦਾ ਕੀਤਾ ਫਿਰ ਆਪਣੇ ਹੋਰ ਮੁਰੀਦਾਂ ਨੂੰ ਨਾਲ ਲੈ ਕੇ ਅਤੇ ਦੋ ਕੁਜੀਆਂ (ਇਕ ਹਿੰਦੂਆਂ ਤੋਂ ਅਤੇ ਇਕ ਮੁਸਲਮਾਨਾਂ ਤੋਂ) ਲੈ ਕੇ ਗੁਰੂ ਜੀ ਦੀ ਜਦੋਂ ਪਰਖ ਕਰਨੀ ਚਾਹੀ ਕਿ ਇਹ ਹਿੰਦੂਆਂ ਦੇ ਪੀਰ ਹੋਣਗੇ ਜਾਂ ਮੁਸਲਮਾਨਾਂ ਦੇ ਤਾਂ ਗੁਰੂ ਜੀ ਨੇ ਦੋਹਾਂ ਕੁਜੀਆਂ ਤੇ ਆਪਣੇ ਹੱਥ ਟਿਕਾ ਕੇ ਇਸ ਭਾਵ ਨੂੰ ਪ੍ਰਗਟ ਕੀਤਾ :

**ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ॥**

ਜੇ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਤੋਂ ਰਖਵਾਈ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਵੀ ਇਕ ਅਜਿਹੇ ਪੈਗੰਬਰ ਸਨ ਜਿਨ੍ਹਾਂ ਦਾ ਕਿਸੇ ਵੀ ਜਾਤ ਨਾਲ ਸੰਬੰਧ ਨਹੀਂ ਸੀ ਸਗੋਂ ਹਰ ਧਰਮ ਦਾ ਉਹ ਮਨੋਂ ਸਤਿਕਾਰ ਕਰਦੇ ਸਨ ਕਿਉਂਕਿ ਉਹ ਤਾਂ ਆਪਣੇ ਆਪ ਨੂੰ ਹਮੇਸ਼ਾ ਉਸ ਪਰੀਪੂਰਨ ਦਾ ਸੇਵਕ ਹੀ ਸਮਝਦੇ ਸਨ ਇਸ ਕਰਕੇ ਹੀ ਉਹਨਾਂ ਦੀ ਰਸਨਾ ਤੋਂ ਉਚਾਰਨ ਕੀਤੇ ਹੋਏ ਇਹ ਬੋਲ ਹਮੇਸ਼ਾ ਅਮਰ ਹਨ :

**ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਣ ਆਯੋ ਜਗਤ ਤਮਾਸਾ॥**

*(ਅਕਾਲ ਪੁਰਬ ਬਾਚ ਚੌਪਈ)*

**ਜੋ ਹਮ ਕੋ ਪਰਮੇਸਰ ਉਚਰਿ ਹੈ॥ ਤੇ ਸਭ ਨਰਕ ਕੁੰਡ ਮਹਿ ਪਰਿ ਹੈ॥**

*(ਅਕਾਲ ਪੁਰਬ ਬਾਚ ਚੌਪਈ)*

ਕੇਵਲ ਭਾਰਤ ਵਿਚ ਜਾਂ ਪੰਜਾਬ ਵਿਚ ਹੀ ਨਹੀਂ ਸਗੋਂ ਸਾਰੇ ਸੰਸਾਰ ਵਿਚ ਉਸ ਪਵਿੱਤਰ ਭੇਟ ਗੰਗਾ ਸਾਗਰ ਦੇ ਦਰਸ਼ਨ ਕਰਵਾਉਂਦੇ ਹਨ। ਜੰਗੇ ਮੈਦਾਨ ਵਿਚ ਕੇਵਲ ਪੀਰ ਬੁੱਧੂ ਸ਼ਾਹ ਨੇ ਹੀ ਕਲਗੀਧਰ ਪਿਤਾ ਜੀ ਦਾ ਸੱਚਾ ਸਿੱਖ ਹੋਣ ਦਾ ਸਬੂਤ ਨਹੀਂ ਦਿੱਤਾ ਸਗੋਂ ਆਪਣੇ ਪਿਆਰੇ ਸਪੁੱਤਰ ਅਤੇ ਕੁਝ ਰਿਸ਼ਤੇਦਾਰ ਵੀ ਗੁਰੂ ਜੀ ਦੇ ਲਈ ਕੁਰਬਾਨ ਕਰ ਦਿੱਤੇ। ਇਥੋਂ ਤੱਕ ਕਿ ਸੈਦਖਾਨ ਜਿਹੜਾ ਕਿ ਪੀਰ ਬੁੱਧੂ ਸ਼ਾਹ ਦੀ ਸਪੁੱਤਨੀ ਨਸੀਰਾਂ ਦਾ ਭਰਾ ਸੀ ਜਦੋਂ ਔਰੰਗਜ਼ੇਬ ਦਾ ਭੇਜਿਆ ਹੋਇਆ ਗੁਰੂ ਜੀ ਦੇ ਖਿਲਾਫ ਜੰਗ ਕਰਨ ਲਈ ਆਇਆ ਤਾਂ ਆਪਣੀ ਭੈਣ ਦੇ ਘਰ ਰਾਤ ਰਹਿਣ ਉਪਰੰਤ ਉਹ ਵੀ ਗੁਰੂ ਜੀ ਦੇ ਸਾਹਮਣੇ ਜਾ ਕੇ ਲੜਨ ਦੀ ਥਾਂ ਉਹਨਾਂ ਦੇ ਚਰਨਾਂ ਤੇ ਢਹਿ ਪਿਆ ਅਤੇ ਆਪਣੀ ਭੁੱਲ ਦੀ ਖਿਮਾਂ ਮੰਗੀ। ਬਾਅਦ ਵਿਚ ਉਹ ਵੀ ਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਇਸੇ ਤਰ੍ਹਾਂ ਮਾਛੀਵਾੜੇ ਦੇ ਜੰਗਲ ਵਿਚ ਨਬੀ ਖਾਂ ਅਤੇ ਗਨੀ ਖਾਂ ਨੇ ਗੁਰੂ ਜੀ ਦਾ ਪਲੰਘ ਆਪਣੇ ਮੋਢਿਆਂ ਉਪਰ ਚੁੱਕ

ਕੇ ਇਸ ਗੱਲ ਦਾ ਸਬੂਤ ਦਿੱਤਾ ਕਿ ਇਹ ਤਾਂ ਉੱਚ ਦੇ ਪੀਰ ਹਨ ਅਤੇ ਇਹਨਾਂ ਦਾ ਕਿਸੇ ਨਾਲ ਕੋਈ ਵੈਰ ਵਿਰੋਧ ਨਹੀਂ। ਛੋਟੇ ਸਾਹਿਬਜਾਦਿਆਂ ਦੀ ਸ਼ਹਾਦਤ ਦੇ ਸਮੇਂ ਮਲੇਰਕੋਟਲਾ ਦੇ ਨਵਾਬ ਮੁਹੰਮਦ ਸ਼ੇਰ ਖਾਂ ਨੇ ਵੀ ਗੁਰੂ ਜੀ ਦੇ ਹੱਕ ਵਿਚ ਹਾਅ ਦਾ ਨਾਅਰਾ ਲਾਇਆ ਅਤੇ ਵਜ਼ੀਰ ਖਾਨ ਨੂੰ ਡੰਕੇ ਦੀ ਚੋਟ ਨਾਲ ਇਹ ਸ਼ਬਦ ਕਹੇ ਕਿ ਕੁਰਾਨ ਸ਼ਰੀਫ ਵਿਚ ਵੀ ਕਿਤੇ ਵੀ ਕਿਸੇ ਨੂੰ ਮਾਸੂਮਾਂ ਨੂੰ ਸਜ਼ਾ ਦੇਣ ਦਾ ਹੱਕ ਨਹੀਂ ਇਸ ਲਈ ਤੁਸੀਂ ਇਹ ਘੋਰ ਜ਼ੁਲਮ ਕਮਾ ਕੇ ਕੇਵਲ ਆਪ ਹੀ ਨਹੀਂ ਸਗੋਂ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਵੀ ਆਪਣੇ ਹੱਥੀਂ ਤਬਾਹ ਕਰ ਰਹੇ ਹੋ। ਬਹਾਦਰ ਸ਼ਾਹ ਮੁਸਲਮਾਨ ਵੀ ਆਪਣੇ ਪਿਤਾ ਔਰੰਗਜ਼ੇਬ ਦੀ ਮੌਤ ਪਿਛੋਂ ਗੁਰੂ ਜੀ ਦਾ ਸ਼ਰਧਾਲੂ ਬਣਿਆ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਨਾਦੇੜ ਵਿਖੇ ਹੀਰੇ ਨਗੀਨੇ ਭੇਂਟ ਕਰਕੇ ਗੁਰੂ ਜੀ ਤੋਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਭਾਵੇਂ ਸਾਰੀ ਉਮਰ ਮੁਗਲਾਂ ਨੇ ਗੁਰੂ ਜੀ ਦੇ ਖਿਲਾਫ ਕਈ ਮਹਾਨ ਯੁੱਧ ਲੜੇ ਪਰ ਫਿਰ ਵੀ ਕਈ ਹਿੰਦੂਆਂ ਅਤੇ ਮੁਸਲਮਾਨਾਂ ਨੇ ਗੁਰੂ ਜੀ ਦਾ ਸਾਰੀ ਉਮਰ ਸਾਥ ਦਿੱਤਾ। ਮੋਤੀ ਮਹਿਰੇ ਨੇ ਵੀ ਬੁਰਜ ਵਿਚ ਬੇਟੇ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਪ੍ਰੇਮ ਨਾਲ ਦੁੱਧ ਛਕਾਉਣਾ ਕੀਤਾ ਅਤੇ ਟੋਡਰ ਮੱਲ ਨੇ ਸੋਨੇ ਦੀ ਮੁਹਰਾਂ ਵਿਛਾ ਕੇ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਦੇ ਸਰੀਰਾਂ ਦਾ ਸਸਕਾਰ ਕੀਤਾ ਜਿਥੇ ਅੱਜ ਕਲ੍ਹ ਫਤਹਿਗੜ੍ਹ ਸਾਹਿਬ ਜੀ ਦੇ ਗੁਰਦੁਆਰਾ ਸਾਹਿਬ ਜੀ ਦੇ ਨਜ਼ਦੀਕ ਹੀ ਗੁਰਦੁਆਰਾ ਜੋਤੀ ਸਰੂਪ ਸੁਸ਼ੋਭਿਤ ਹੈ। ਗੁਰੂ ਜੀ ਨੇ ਖੁਸ਼ ਹੋ ਕੇ ਉਸਨੂੰ ਗੰਗਾ ਸਾਗਰ ਭੇਂਟ ਕੀਤਾ ਜਿਸ ਵਿਚ ਛੇਕ ਹੋਣ ਦੇ ਬਾਵਜੂਦ ਵੀ ਪਾਣੀ ਜਾਂ ਦੁੱਧ ਸਮਾ ਸਕਦਾ ਸੀ ਅਤੇ ਅੱਜਕਲ੍ਹ ਵੀ ਉਸਦੀ ਪੁਸ਼ਤ ਵਿਚੋਂ ਉਨ੍ਹਾਂ ਦੇ ਸਪੁੱਤਰਾਂ ਪਾਸ ਮੌਜੂਦ ਹੈ (ਜੋ ਪਾਕਿਸਤਾਨ ਵਿਚ ਰਹਿੰਦੇ ਹਨ।

ਹੁਣ ਗੁਰੂ ਜੀ ਦੇ ਉਹਨਾਂ ਸਚਿਆਰ ਸਿੱਖਾਂ, ਬ੍ਰਹਮ ਗਿਆਨੀਆਂ, ਕੌਮ ਦੇ ਸ਼ਹੀਦਾਂ ਤੋਂ ਇਲਾਵਾ ਭਾਈ ਜੈਤਾ ਜੀ ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ "ਰੰਘਰੇਟਾ ਗੁਰੂ ਕਾ ਬੇਟਾ" ਦੇ ਬਚਨ ਕੀਤੇ ਸਨ ਉਹਨਾਂ ਨੇ ਵੀ ਸਰਸਾ ਨਦੀ ਉਪਰ ਮੁਗਲਾਂ ਦੇ ਖਿਲਾਫ ਘਮਾਸਾਨ ਯੁੱਧ ਕਰਕੇ ਆਪਣਾ ਆਪਾ ਕੁਰਬਾਨ ਕਰਕੇ ਗੁਰੂ ਜੀ ਦਾ ਪਿਆਰਾ ਬੇਟਾ ਹੋਣ ਦਾ ਸਬੂਤ ਦਿੱਤਾ। ਅਨੰਦਪੁਰ ਸਾਹਿਬ ਤੋਂ ਜਦੋਂ ਗੁਰੂ ਜੀ ਮਾਛੀਵਾੜੇ ਵੱਲ ਨੂੰ ਆ ਰਹੇ ਸਨ ਤਾਂ ਮਾਛੀਵਾੜੇ ਆਉਣ ਤੋਂ ਪਹਿਲਾਂ ਮੁਸਲਮਾਨ ਨਿਹੰਗ ਖਾਂ ਦੀ ਹਵੇਲੀ ਵਿਚ ਰਹੇ ਅਤੇ ਉਸ ਦੇ ਹੀ ਸੁਪੱਤਰ ਆਲਮ ਖਾਂ ਨੇ ਉਹਨਾਂ ਨੂੰ ਮਾਛੀਵਾੜੇ ਦਾ ਰਸਤਾ ਦੱਸਿਆ। ਨਿਹੰਗ ਖਾਂ ਬਾਰੇ ਡਾ. ਗੁਰਚਰਨ ਸਿੰਘ ਸੇਕ ਨੇ ਪਹਿਲੀ ਵਾਰੀ ਇਤਿਹਾਸ ਅਤੇ ਸਾਹਿਤ ਵਿਚ ਵਿਸਥਾਰ ਨਾਲ ਕਾਵਿ ਰਚਨਾ ਕੀਤੀ ਹੈ। ਉਨ੍ਹਾਂ ਅਨੁਸਾਰ ਜਦੋਂ ਨਿਹੰਗ ਖਾਂ ਦੇ ਘਰ ਦੀ ਤਲਾਸ਼ੀ ਜ਼ਾਲਮਾਂ ਨੇ ਲਈ ਤਾਂ ਜਿਸ ਕਮਰੇ ਉਸ ਦੀ ਬੇਟੀ ਮੁਮਤਾਜ ਅਤੇ ਜ਼ਖ਼ਮੀ ਬਚਿੱਤਰ ਸਿੰਘ ਸਨ, ਉਹ ਬੰਦ ਕੀਤਾ ਹੋਇਆ ਸੀ। ਜਦ ਮੁਗ਼ਲਾਂ ਨੇ ਬੰਦ ਕਮਰੇ ਬਾਰੇ ਪੁੱਛਿਆ ਤਾਂ ਨਿਹੰਗ ਖ਼ਾਂ ਨੇ ਦੱਸਿਆ ਕਿ ਇਸ ਬੰਦ ਕੀਤੇ ਕਮਰੇ ਅੰਦਰ ਮੇਰੀ ਧੀ ਅਤੇ ਦਾਮਾਦ ਪਏ ਹਨ। ਮੁਗ਼ਲਾਂ ਦੇ ਜਾਣ ਪਿਛੋਂ ਜਦੋਂ ਨਿਹੰਗ ਖ਼ਾਂ ਨੇ ਦਰਵਾਜਾ ਖੋਲ੍ਹਿਆ ਤਾਂ ਉਸ ਦੀ ਬੇਟੀ ਨੇ ਆਪਣੇ

ਅੱਬਾ ਦੇ ਬੋਲ ਪ੍ਰਗਟਾਉਂਦੇ ਹੋਏ ਸਾਰੀ ਉਮਰ ਕੁਆਰੀ ਰਹਿਣ ਦਾ ਪ੍ਰਣ ਕਰ ਲਿਆ। ਹਾਲਾਂਕਿ ਬਚਿੱਤਰ ਸਿੰਘ ਸੁਰਗਵਾਸ ਹੋ ਚੁੱਕਾ ਸੀ ਅਤੇ ਉਸਨੇ 136 ਸਾਲ ਮਰਦੇ ਦਮ ਤੱਕ ਇਸ ਪ੍ਰਣ ਨੂੰ ਬੜੇ ਸਿਦਕ ਨਾਲ ਨਿਭਾਇਆ।

ਭਾਈ ਟੋਡਰ ਮਲ ਜਿਨ੍ਹਾਂ ਨੇ ਸੋਨੇ ਦੀਆਂ ਮੁਹਰਾਂ ਵਿਛਾ ਕੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਦਾ ਆਪਣੇ ਹੱਥੀਂ ਸਸਕਾਰ ਕੀਤਾ ਅਤੇ ਭਾਈ ਨੰਦ ਨਾਲ ਗੋਯਾ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼੍ਰੋਮਣੀ ਕਵੀ ਸਨ ਉਹ ਉੱਤਮ ਸਚਿਆਰ ਸਿੱਖ ਡਾ. ਗੁਰਚਰਨ ਸਿੰਘ ਸੇਕ ਅਨੁਸਾਰ ਸਵਰਨਕਾਰ ਬਰਾਦਰੀ ਨਾਲ ਸੰਬੰਧ ਰੱਖਦੇ ਸਨ।

ਗੁਰੂ ਜੀ ਜਦੋਂ ਸਾਰੇ ਜੰਗ ਯੁੱਧਾਂ ਦੀ ਸਮਾਪਤੀ ਜੋ ਮੁਗਲਾਂ ਅਤੇ ਬਾਈਧਾਰ ਰਾਜਿਆਂ ਨੇ ਆਪ ਜੀ ਦੇ ਖਿਲਾਫ਼ ਕੀਤੇ ਦਮਦਮਾ ਸਾਹਿਬ ਪਹੁੰਚੇ ਤਾਂ ਉਹਨਾਂ ਨੇ ਆਪਣੇ ਤਾਇਆ ਦੇ ਪੁੱਤਰਾਂ ਧੀਰ ਮਲੀਆ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ੍ਹ ਮੰਗੀ ਤਾਂ ਉਹਨਾਂ ਨੇ ਗੁਰੂ ਜੀ ਨੂੰ ਬੀੜ੍ਹ ਦੇਣ ਤੋਂ ਇਨਕਾਰ ਕਰ ਦਿੱਤਾ ਕਿ ਜੇ ਆਪ ਇਤਨੇ ਕਲਮ ਦੇ ਧਨੀ ਤੇ ਰੱਬੀ ਪੈਗੰਬਰ ਹਨ ਤਾਂ ਆਪ ਬੀੜ ਦੀ ਰਚਨਾ ਨਹੀਂ ਕਰ ਸਕਦੇ ਤਾਂ ਗੁਰੂ ਜੀ ਨੇ ਸਮੇਂ ਦੇ ਪ੍ਰਸਿੱਧ ਲਿਖਾਰੀ ਅਤੇ ਸੂਰਮੇ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਜੀ ਦਾ ਸਹਿਯੋਗ ਲੈ ਕੇ ਗੁਰੂ ਗ੍ਰੰਥ ਜੀ ਦੀ ਬੀੜ ਦੀ ਦੁਬਾਰਾ ਰਚਨਾ ਕੀਤੀ। ਉਥੇ ਹੀ ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਬਾਣੀ ਦੇ ਅਰਥ ਕੀਤੇ ਜਾਂ ਸੁਣੇ ਉਹਨਾਂ ਨੂੰ ਆਪ ਗੁਰੂ ਜੀ ਨੇ ਬ੍ਰਹਮ ਗਿਆਨੀਆਂ ਦਾ ਖਿਤਾਬ ਦਿੱਤਾ ਉਹਨਾਂ 48 ਬ੍ਰਹਮ ਗਿਆਨੀਆਂ ਦੇ ਨਾਂ ਇਸ ਪ੍ਰਕਾਰ ਹਨ :

ਗੁਰੂ ਦਸਵੇਂ ਪਾਤਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਪ ਕਰ ਕੇ 48 ਸਿੰਘਾਂ ਨੂੰ ਅਰਥਾਂ ਸਹਿਤ ਸਮਝਾਇਆ। ਇਨ੍ਹਾਂ 48 ਵਡਭਾਗੇ ਸਿੰਘਾਂ ਦੇ ਨਾਮ ਇਸ ਤਰ੍ਹਾਂ ਹਨ: 1. ਭਾਈ ਮਨੀ ਸਿੰਘ ਜੀ ਸ਼ਹੀਦ 2. ਬਾਬਾ ਦੀਪ ਸਿੰਘ ਜੀ ਸ਼ਹੀਦ 3. ਬਾਬਾ ਰਾਮ ਕੁਦਿਰ (ਗੁਰਬਖਸ਼ ਸਿੰਘ ਬਾਬਾ ਬੁੱਢੇ ਕਾ) 4. ਬਾਬਾ ਕਾਨ੍ਹ ਸਿੰਘ ਜੀ (ਗੁਰਬਖਸ਼ ਸਿੰਘ ਬਾਬਾ ਬੁੱਢੇ ਕਾ) 5. ਬਾਬਾ ਬਨੋਦ ਸਿੰਘ ਜੀ 6. ਬਾਬਾ ਗੁਰਬਖਸ਼ ਸਿੰਘ ਜੀ 7. ਭਾਈ ਦਾਨ ਸਿੰਘ ਜੀ 8. ਭਾਈ ਸ਼ਮਸ਼ੀਰ ਸਿੰਘ ਜੀ 9. ਭਾਈ ਧਰਮ ਸਿੰਘ ਜੀ 10. ਭਾਈ ਪਰਮ ਸਿੰਘ ਜੀ 11. ਭਾਈ ਨੰਦ ਲਾਲ ਜੀ 12. ਭਾਈ ਧੰਨਾ ਸਿੰਘ ਜੀ 13. ਭਾਈ ਦਇਆ ਸਿੰਘ ਜੀ (ਜੀਂਦ) 14. ਭਾਈ ਖੀਵਾ ਸਿੰਘ ਜੀ ਜੀ (ਬਠਿੰਡਾ) 15. ਭਾਈ ਪਿਆਰ ਸਿੰਘ ਜੀ (ਅੰਮ੍ਰਿਤਸਰ) 16. ਭਾਈ ਸੁੰਦਰ ਸਿੰਘ ਜੀ (ਧਰਮਕੋਟ) 17. ਭਾਈ ਬੀਰ ਸਿੰਘ ਜੀ (ਰੰਗਰੇਟੇ ਸਿੰਘ) 18. ਭਾਈ ਧੀਰ ਸਿੰਘ ਜੀ (ਰੰਗਰੇਟੇ ਸਿੰਘ) 19. ਭਾਈ ਅਮਰ ਸਿੰਗ ਜੀ ਮੀਰਾਕੋਟ 20. ਭਾਈ ਤਾਰਾ ਸਿੰਘ ਜੀ (ਦਿੱਲੀ) 21. ਭਾਈ ਜਗਜੀਵਨ ਸਿੰਘ ਜੀ (ਅੰਬਾਲਾ) 22. ਭਾਈ ਗੋਪਾਲ ਸਿੰਘ ਜੀ (ਮਨੀਮਾਜਰਾ) 23. ਭਾਈ ਧਿਆਨ ਸਿੰਘ ਜੀ (ਮਾਜਰਾ) 24. ਭਾਈ ਬਿਸੰਬਰ ਸਿੰਘ ਜੀ (ਉਜੈਨ) 25. ਭਾਈ ਹਰਿਗੋਪਾਲ ਸਿੰਘ ਜੀ (ਉਜੈਨ) 26. ਭਾਈ ਮਾਨ ਸਿੰਘ ਜੀ (ਚੌਰਬਰਦਾਰ) 27. ਭਾਈ ਰਾਏ ਸਿੰਘ ਜੀ (ਰਾਮਪੁਰ) 28. ਭਾਈ ਮੱਖਣ ਸਿੰਘ ਜੀ (ਨਾਭਾ) 29. ਭਾਈ ਮਦਨ ਸਿੰਘ ਜੀ (ਐਤੀਆਣਾ) 30. ਭਾਈ ਧਰਮ ਸਿੰਘ (ਭਿੰਡਰਕਲਾਂ)

31. ਭਾਈ ਸੁਜਾਨ ਸਿੰਘ ਜੀ (ਰੋਪੜ) 32. ਭਾਈ ਜੀਵਨ ਸਿੰਘ ਜੀ (ਬੋਪਾਰਾਏ) 33. ਭਾਈ ਅਕਾਲ ਸਿੰਘ ਜੀ ਅਖਾੜਾ 34. ਭਾਈ ਪ੍ਰਿਤਪਾਲ ਸਿੰਘ ਜੀ (ਰਾਵਲਪਿੰਡੀ) 35. ਭਾਈ ਦਿਆਲ ਸਿੰਘ ਜੀ (ਗੋਇੰਦਵਾਲ) 36 ਭਾਈ ਬਖਤਾਵਰ ਸਿੰਘ ਜੀ ਸੋਢੀ (ਅਨੰਦਪੁਰ) 37. ਭਾਈ ਦੇਵਾ ਸਿੰਘ ਜੀ (ਤਰਨਤਾਰਨ) 38. ਭਾਈ ਮੇਵਾ ਸਿੰਘ ਜੀ (ਖਡੂਰ ਸਾਹਿਬ) 39. ਭਾਈ ਧਿਆਨ ਸਿੰਘ ਜੀ (ਨਨਕਾਣਾ ਸਾਹਿਬ) 40. ਭਾਈ ਅਚਲ ਸਿੰਘ ਜੀ (ਤਲਵੰਡੀ ਸਾਬੋ) 41. ਭਾਈ ਜੈ ਸਿੰਘ ਰਾਜਾ (ਜੈਪੁਰ) 42. ਭਾਈ ਬਿਸ਼ਨ ਸਿੰਘ ਰਾਜਾ ਜੋਧਪੁਰ 43. ਭਾਈ ਭਾਗ ਸਿੰਘ ਜੀ (ਅਨੰਦਪੁਰ) 44. ਭਾਈ ਵਸਾਵਾ ਸਿੰਘ ਜੀ ਚੋਹਲਾ ਸਾਹਿਬ 45 ਭਾਈ ਘਣੀਅਤ ਸਿੰਘ ਜੀ (ਤਖਤੂਪੁਰਾ) 46. ਭਾਈ ਰਾਮ ਸਿੰਘ ਜੀ (ਫੂਲ ਕੇ) 47 ਭਾਈ ਤ੍ਰਿਲੋਕ ਸਿੰਘ ਜੀ (ਫੂਲ ਕੇ) 48. ਭਾਈ ਮਲਿਆਗਰ ਸਿੰਘ ਜੀ (ਫੂਲ ਕੇ)!

**ਸੰਤ ਸਿਪਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 52 ਕਵੀ :**

1. ਭਾਈ ਉਦੇ ਸਿੰਘ 2. ਭਾਈ ਅਣੀ ਰਾਏ 3. ਭਾਈ ਅੱਲੂ 4. ਭਾਈ ਆਸਾ ਸਿੰਘ 5. ਭਾਈ ਆਲੀਮ 6. ਭਾਈ ਈਸ਼ਵਰ ਦਾਸ 7. ਭਾਈ ਸੁਖਦੇਵ 8. ਭਾਈ ਸੁੱਖਾ ਸਿੰਘ 9. ਭਾਈ ਸੁਖਿਆ 10. ਭਾਈ ਸੁਦਾਮਾ 11. ਭਾਈ ਸੈਨਾ ਸਿੰਘ ਉਰਫ ਸੈਨਾਪਤੀ 12. ਭਾਈ ਸਿਆਮ 13. ਭਾਈ ਹੁਸੈਨ ਅਲੀ 14. ਭਾਈ ਹੰਸ ਰਾਮ 15. ਭਾਈ ਕੁੱਲੂ 16. ਭਾਈ ਕੋਬਰੰਸ਼ 17. ਭਾਈ ਖਾਨ ਚੰਦ 18. ਭਾਈ ਗੁਣੀਆ 19. ਭਾਈ ਗੁਰਦਾਸ 20. ਭਾਈ ਗੋਪਾਲ 21. ਭਾਈ ਚੰਦਨ 22. ਭਾਈ ਚੰਦਾ 23. ਭਾਈ ਜਮਾਨ 24. ਭਾਈ ਟਹਿਕਨ 25. ਭਾਈ ਧਰਮ ਸਿੰਘ 26. ਭਾਈ ਧੰਨਾ ਸਿੰਘ 27. ਭਾਈ ਧਿਆਨ ਸਿੰਘ 28. ਭਾਈ ਨਾਨੂੰ 29. ਭਾਈ ਨਿਸ਼ਚਲਦਾਸ 30. ਭਾਈ ਨਿਹਾਲ ਚੰਦ 31. ਭਾਈ ਨੰਦ ਸਿੰਘ 32. ਭਾਈ ਨੰਦ ਲਾਲ 32. ਭਾਈ ਪਿੰਡੀ ਦਾਸ 34. ਭਾਈ ਵੱਲਭ 35. ਭਾਈ ਬੱਲੂ 36. ਭਾਈ ਬਿਧੀ ਚੰਦ 37. ਭਾਈ ਬੁਲੰਦ 38. ਭਾਈ ਬ੍ਰਿਖ 39. ਭਾਈ ਬ੍ਰਿਜ ਲਾਲ 40. ਭਾਈ ਮਧੂਰਾ 41. ਭਾਈ ਮਦਨ ਸਿੰਘ 42. ਭਾਈ ਸਦਨ ਗਿਰਿ 43. ਭਾਈ ਬੱਲੂ 44. ਭਾਈ ਮਾਨਦਾਸ 45. ਭਾਈ ਮਾਲਾ ਸਿੰਘ 46. ਭਾਈ ਮੰਗਲ 47. ਭਾਈ ਰਾਮ 48. ਭਾਈ ਰਾਵਲ 49. ਭਾਈ ਰੌਸ਼ਨ ਸਿੰਘ 50. ਭਾਈ ਲੱਖਾ 51. ਭਾਈ ਅੰਮ੍ਰਿਤ ਰਾਏ। 52. ਭਾਈ ਹੀਰ ਸਿੰਘ।

ਭਾਵੇਂ ਅੱਜ ਤੱਕ ਬਹੁਤ ਖੋਜੀਆਂ ਨੇ ਗੁਰੂ ਕਲਗੀਧਰ ਪਾਤਸ਼ਾਹ ਦੇ ਚਮਕੌਰ ਸਾਹਿਬ ਵਿਚ ਸ਼ਹੀਦ ਹੋਣ ਵਾਲੇ ਚਾਲੀ ਸਿੰਘਾਂ ਅਤੇ ਚਾਲੀ ਮੁਕਤਿਆਂ ਦੀ ਖੋਜ ਕੀਤੀ ਹੈ ਪਰ ਅਜੇ ਵੀ ਅਸਲੀ ਖੋਜ ਦਾ ਵਿਸ਼ਾ ਅਧੂਰਾ ਹੀ ਹੈ। ਵੱਖੋਂ ਵੱਖਰੇ ਵਿਦਵਾਨਾਂ ਦੀਆਂ ਵੱਖੋਂ ਵੱਖਰੀਆਂ ਰਾਵਾਂ ਹਨ। ਹੁਣ ਤੱਕ ਹੋਈ ਖੋਜ ਅਨੁਸਾਰ ਸ਼ਹੀਦ ਹੋਣ ਵਾਲ ਚਾਲੀ ਸਿੰਘਾਂ ਮੁਕਤਿਆਂ ਦੇ ਨਾਮ ਇਸ ਪ੍ਰਕਾਰ ਹਨ।

40 ਸਿੰਘ ਅਜਿਹੇ ਸਨ ਜੋ ਗੁਰੂ ਜੀ ਦੇ ਅੰਗ-ਸੰਗ ਹੀ ਰਹਿਣਾ ਚਾਹੁੰਦੇ ਸਨ। ਜਿਨ੍ਹਾਂ ਚਾਲੀਆਂ ਨੇ ਗੁਰੂ ਜੀ ਦੇ ਨਾਲ ਅਨੰਦਪੁਰ ਸਾਹਿਬ ਵਿਖੇ ਜੀਣ-ਮਰਨ ਦਾ ਪ੍ਰਣ ਕੀਤਾ ਉਹ ਹੇਠ ਲਿਖੇ ਹਨ।

**ੳ) ਪੰਜ ਪਿਆਰੇ :** ਭਾਈ ਦਇਆ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ।

**ਅ) ਪੰਜ ਮੁਕਤੇ :** ਭਾਈ ਦੇਵਾ ਸਿੰਘ, ਭਾਈ ਰਾਮ ਸਿੰਘ, ਭਾਈ ਟਹਿਲ ਸਿੰਘ, ਭਾਈ ਈਸ਼ਰ ਸਿੰਘ, ਭਾਈ ਫ਼ਤਹਿ ਸਿੰਘ

**ੲ) ਭਾਈ ਮਨੀ ਸਿੰਘ ਦੇ ਪੰਜ ਪੁੱਤਰ :** ਭਾਈ ਬਚਿਤਰ ਸਿੰਘ, ਭਾਈ ਉਦੈ ਸਿੰਘ, ਭਾਈ ਅਨਕ ਸਿੰਘ, ਭਾਈ ਅਜਬ ਸਿੰਘ, ਭਾਈ ਅਜਾਇਬ ਸਿੰਘ।

**ਸ) ਭਾਈ ਮਨੀ ਸਿੰਘ ਦੇ ਦੋ ਭਰਾ :** ਭਾਈ ਦਾਨ ਸਿੰਘ, ਭਾਈ ਮਾਨ ਸਿੰਘ।

**ਹ) ਭਾਈ ਆਲਿਮ ਸਿੰਘ ਨੱਚਣਾ ਪਰਿਵਾਰ :** ਭਾਈ ਆਲਿਮ ਸਿੰਘ ਨੱਚਣਾ, ਭਾਈ ਵੀਰ/ਬੀਰ ਸਿੰਘ (ਭਰਾ), ਭਾਈ ਅਮੋਲਕ ਸਿੰਘ (ਪੁੱਤਰ), ਭਾਈ ਮੋਹਰ ਸਿੰਘ (ਪੁੱਤਰ)।

**ਕ) ਘੋੜਿਆਂ ਦੀ ਸੇਵਾ ਕਰਨ ਵਾਲੇ :** ਭਾਈ ਮਦਨ ਸਿੰਘ (ਅਖੌਤੀ ਪਛੜੀ ਜਾਤ), ਭਾਈ ਕਾਠਾ ਸਿੰਘ (ਅਖੌਤੀ ਪਛੜੀ ਜਾਤ)।

**ਖ) ਦਿੱਲੀ ਦੇ ਸਿੱਖ :** ਭਾਈ ਜੀਵਨ ਸਿੰਘ (ਜੈਤਾ), ਭਾਈ ਨਾਨੂੰ ਸਿੰਘ ਦਿਲਵਾਲੀ (ਛੀਂਬਾ)।

**ਗ) ਬ੍ਰਾਹਮਣ ਪਰਿਵਾਰ :** ਭਾਈ ਮੁਕੰਦ ਸਿੰਘ ਛਿੱਬਰ (ਪੁੱਤਰ ਭਾਈ ਮਤੀ ਦਾਸ ਸ਼ਹੀਦ), ਭਾਈ ਸਨਮੁਖ ਸਿੰਘ ਦੱਤ (ਕਿਰਪਾ ਰਾਮ ਦਾ ਭਰਾ), ਭਾਈ ਦਇਆ ਸਿੰਘ ਪੁਰੋਹਿਤ (ਜਾਤੀ ਮਲ ਦਾ ਪੁੱਤਰ ਤੇ ਸਿੰਘਾਂ ਦਾ ਪੋਤਰਾ)।

**ਘ) ਹੋਰ ਸਿਦਕੀ ਸਿੱਖ :** ਭਾਈ ਖ਼ਜ਼ਾਨ ਸਿੰਘ, ਭਾਈ ਲਾਲ ਸਿੰਘ ਪਿਸ਼ੌਰੀਆ (ਖ਼ਜ਼ਾਨਚੀ), ਭਾਈ ਸੁੱਖਾ ਸਿੰਘ, ਭਾਈ ਧੰਨਾ ਸਿੰਘ, ਭਾਈ ਕੇਸਰਾ ਸਿੰਘ, ਭਾਈ ਹੁਕਮ ਸਿੰਘ, ਭਾਈ ਜਵਾਹਰ ਸਿੰਘ, ਭਾਈ ਕੀਰਤ ਸਿੰਘ, ਭਾਈ ਸ਼ਾਮ ਸਿੰਘ, ਭਾਈ ਅਨੰਦ ਸਿੰਘ, ਭਾਈ ਸੰਤ ਸਿੰਘ ਬੰਗੇਸ਼ਰੀ, ਭਾਈ ਸੰਗਤ ਸਿੰਘ ਅਰੋੜਾ।

*(ਭਾਈ ਕਾਨ੍ਹ ਸਿੰਘ ਨਾਭਾ ਦੀ ਮਹਾਨ ਲਿਖਤ 'ਮਹਾਨ ਕੋਸ਼' ਅਨੁਸਾਰ)*

**ਮੁਕਤਸਰ ਦੇ ਚਾਲੀ ਮੁਕਤਿਆਂ ਦੇ ਨਾਮ ਇਸ ਪ੍ਰਕਾਰ ਹਨ :**

1. ਭਾਈ ਸਮੀਰ ਸਿੰਘ 2. ਭਾਈ ਸਰਜਾ ਸਿੰਘ 3. ਭਾਈ ਸਾਧੂ ਸਿੰਘ 4. ਭਾਈ ਸੁਹੇਲ ਸਿੰਘ 5. ਭਾਈ ਸੁਲਤਾਨ ਸਿੰਘ 6. ਭਾਈ ਸੋਭਾ ਸਿੰਘ 7. ਭਾਈ ਸੰਤ ਸਿੰਘ 8. ਭਾਈ ਹਰਸਾ ਸਿੰਘ 9. ਭਾਈ ਹਰੀ ਸਿੰਘ 10. ਭਾਈ ਕਰਨ ਸਿੰਘ 11. ਭਾਈ ਕਰਮ ਸਿੰਘ 12. ਭਾਈ ਕਾਲ੍ਹਾ ਸਿੰਘ 13. ਭਾਈ ਕੀਰਤਿ ਸਿੰਘ 14. ਭਾਈ ਕਿਰਪਾਲ ਸਿੰਘ 15. ਭਾਈ ਖੁਸ਼ਾਲ ਸਿੰਘ 16. ਭਾਈ ਗੁਲਾਬ ਸਿੰਘ 17. ਭਾਈ ਗੰਗਾ ਸਿੰਘ 18. ਭਾਈ ਗੰਡਾ ਸਿੰਘ 19. ਭਾਈ ਘਰਬਾਰਾ ਸਿੰਘ 20. ਭਾਈ ਚੰਬਾ ਸਿੰਘ 21. ਭਾਈ ਜਾਦੋ ਸਿੰਘ 22. ਭਾਈ ਜੋਗਾ ਸਿੰਘ 23. ਭਾਈ ਜੰਗ ਸਿੰਘ 24. ਭਾਈ ਦਿਯਾਲ ਸਿੰਘ 25. ਭਾਈ ਦਰਬਾਰਾ

ਸਿੰਘ 26. ਭਾਈ ਦਿਲਬਾਗ ਸਿੰਘ 27. ਭਾਈ ਧਰਮ ਸਿੰਘ 28. ਭਾਈ ਧੰਨਾ ਸਿੰਘ 29. ਭਾਈ ਨਿਹਾਲ ਸਿੰਘ 30. ਭਾਈ ਨਿਧਾਨ ਸਿੰਘ 31. ਭਾਈ ਬੂੜ ਸਿੰਘ 32. ਭਾਈ ਭਾਗ ਸਿੰਘ 33. ਭਾਈ ਮੱਜਾ ਸਿੰਘ 34. ਭਾਈ ਮਾਨ ਸਿੰਘ 35. ਭਾਈ ਮਾਯਾ ਸਿੰਘ 36. ਭਾਈ ਰਾਏ ਸਿੰਘ 37. ਭਾਈ ਲਛਮਣ ਸਿੰਘ 38. ਭਾਈ ਭੋਲਾ ਸਿੰਘ 39. ਭਾਈ ਭੰਗਾ ਸਿੰਘ 40. ਭਾਈ ਮਹਾਂ ਸਿੰਘ।

ਡਾ. ਹਰਜਿੰਦਰ ਸਿੰਘ ਦਿਲਗੀਰ ਨੇ 'ਗੁਰੂ ਦੇ ਸ਼ੇਰ' ਪੁਸਤਕ ਦੇ ਪੰਨਾ 122-123 ਅਨੁਸਾਰ ਅਨੰਦਪੁਰ ਸਾਹਿਬ ਅਤੇ ਚਮਕੌਰ ਦੀ ਗੜ੍ਹੀ ਵਿਚ ਗੁਰੂ ਜੀ ਦੇ ਵੱਡੇ ਸਾਹਿਬਜ਼ਾਦਿਆਂ, ਤਿੰਨ ਪਿਆਰਿਆਂ ਅਤੇ ਸ਼ਹੀਦ ਹੋਣ ਵਾਲੇ ਸਿੰਘਾਂ ਦਾ ਵੇਰਵਾ ਇਸ ਪ੍ਰਕਾਰ ਪ੍ਰਗਟ ਕੀਤਾ ਹੈ।

**ਚਮਕੌਰ ਸਾਹਿਬ ਦੀ ਗੜ੍ਹੀ ਵਿਚ ਸ਼ਹੀਦ ਹੋਣ ਵਾਲੇ ਸਿੰਘ ਸ਼ਹੀਦ :**

1. ਬਾਬਾ ਅਜੀਤ ਸਿੰਘ ਜੀ (ਸਾਹਿਬਾਜ਼ਾਦਾ)
2. ਬਾਬਾ ਜੁਝਾਰ ਸਿੰਘ ਜੀ (ਸਾਹਿਬਜ਼ਾਦਾ)
3. ਭਾਈ ਮੋਹਕਮ ਸਿੰਘ ਜੀ (ਪਿਆਰਾ)
4. ਭਾਈ ਹਿੰਮਤ ਸਿੰਘ ਜੀ (ਪਿਆਰਾ)
5. ਭਾਈ ਸਾਹਿਬ ਸਿੰਘ ਜੀ (ਪਿਆਰਾ)

**ਸਿੰਘ ਸ਼ਹੀਦ :**

ਭਾਈ ਮਦਨ ਸਿੰਘ, ਭਾਈ ਸ਼ੇਰ ਸਿੰਘ, ਨਾਹਰ ਸਿੰਘ, ਅਨਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਦਾਨ ਸਿੰਘ, ਨਾਨੂੰ ਸਿੰਘ, ਆਲਮ ਸਿੰਘ ਨੱਚਣਾ, ਬੀਰ ਸਿੰਘ, ਕਿਰਪਾ ਸਿੰਘ ਦੱਤ, ਸਨਮੁਖ ਸਿੰਘ, ਮੁਕੰਦ ਸਿੰਘ, ਮੁਕੰਦ ਸਿੰਘ (ਦੂਜਾ), ਦੇਵਾ ਸਿੰਘ ਮੁਕਤਾ, ਰਾਮ ਸਿੰਘ ਮੁਕਤਾ, ਟਹਿਲ ਸਿੰਘ ਮੁਕਤਾ, ਈਸ਼ਰ ਸਿੰਘ ਮੁਕਤਾ, ਫ਼ਤਹਿ ਸਿੰਘ ਮੁਕਤਾ, ਜਵਾਹਰ ਸਿੰਘ, ਕੀਰਤ ਸਿੰਘ, ਸ਼ਾਮ ਸਿੰਘ, ਸੁੱਖਾ ਸਿੰਘ, ਕੇਸਰਾ ਸਿੰਘ, ਲਾਲ ਸਿੰਘ ਪਿਸ਼ੌਰੀਆ, ਹੁਕਮ ਸਿੰਘ, ਖ਼ਜ਼ਾਨ ਸਿੰਘ, ਬਖ਼ਸ਼ਿਸ਼ ਸਿੰਘ, ਗੁਰਬਖ਼ਸ਼ ਸਿੰਘ, ਅਨੰਦ ਸਿੰਘ, ਧੰਨਾ ਸਿੰਘ, ਬੁੱਢਾ ਸਿੰਘ, ਭਾਈ ਸੰਤ ਸਿੰਘ ਬੰਗੇਸ਼ਰੀ, ਸੰਗਤ ਸਿੰਘ ਛਾਬੜਾ।

ਸ੍ਰੀ ਚਮਕੌਰ ਸਾਹਿਬ ਦੀ ਰਣਭੂਮੀ ਦਸਮ ਪਾਤਸ਼ਾਹ ਜੀ ਦੇ ਵੱਡੇ ਸਾਹਿਬਜ਼ਾਦਿਆਂ ਅਤੇ 42 ਸਿੰਘਾਂ, ਤਿੰਨ ਪਿਆਰਿਆਂ ਦੇ ਪਵਿੱਤਰ ਖ਼ੂਨ ਨਾਲ ਰੰਗੀ ਹੋਈ ਹੈ। ਸ਼ਹੀਦ ਆਪਣੇ ਜੀਵਨ ਵਿਚ ਕੌਮ ਨੂੰ ਜੀਵਨ ਪ੍ਰਦਾਨ ਕਰਦੇ ਹਨ ਪਰ ਸ਼ਹੀਦੀ ਪ੍ਰਾਪਤ ਕਰਕੇ ਹੀ ਕੌਮ ਨੂੰ ਜ਼ਿੰਦਗੀ ਦੇਂਦੇ ਹਨ।

ਉਪਰੋਕਤ ਸਿੰਘਾਂ ਤੋਂ ਇਲਾਵਾ ਉਹ ਸਾਰੇ ਸ਼ਹੀਦ ਸਿੰਘ ਜਿਨ੍ਹਾਂ ਨੇ ਸਮੇਂ-ਸਮੇਂ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਦਿੱਤਾ ਅਤੇ ਸ਼ਹੀਦੀਆਂ ਪਾਈਆਂ, ਇਕ ਪੂਰੀ ਪੁਸਤਕ ਵੱਖਰੇ ਰੂਪ ਵਿਚ ਲਿਖੀ ਜਾ ਸਕਦੀ ਹੈ ਅਤੇ ਉਹ ਸਾਰੇ ਗੁਰੂ ਸਾਹਿਬ ਦੇ ਸਚਿਆਰ ਸਿੱਖਾਂ ਵਿਚ ਹੀ ਸ਼ਾਮਲ ਹਨ।



# ਸਿੱਖੀ ਤੋਂ ਪਤਿਤ ਹੋ ਰਹੀ ਨੌਜਵਾਨ ਪੀੜ੍ਹੀ

ਪੰਜਾਬ ਦੀ ਧਰਤੀ ਗੁਰੂਆਂ, ਪੀਰਾਂ, ਅਵਤਾਰਾਂ ਅਤੇ ਯੋਧਿਆਂ ਦੀ ਧਰਤੀ ਹੈ। ਇਸ ਧਰਤੀ ਤੇ ਹੁਣ ਤਕ ਵੱਡੇ-ਵੱਡੇ ਰਾਜੇ ਮਹਾਰਾਜੇ, ਔਲੀਏ, ਦੇਸ਼ ਭਗਤ ਅਤੇ ਰੱਬ ਦੇ ਪਿਆਰੇ ਸਾਧੂ ਮਹਾਂਪੁਰਸ਼ ਜਿਵੇਂ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ, ਸੰਤ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ, ਸੰਤ ਨੰਦ ਸਿੰਘ ਜੀ ਨਾਨਕਸਰ ਵਾਲੇ, ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ, ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ, ਸੰਤ ਅਤਰ ਸਿੰਘ ਜੀ ਰੇਰੂ ਸਾਹਿਬ, ਸੰਤ ਈਸ਼ਰ ਸਿੰਘ ਰਾੜਾ ਸਾਹਿਬ, ਬਾਬਾ ਰਾਮ ਸਿੰਘ ਜੀ ਨਾਮਧਾਰੀ ਅਤੇ ਭਾਈ ਰਣਧੀਰ ਸਿੰਘ ਨਾਰੰਗਵਾਲ ਆਦਿ ਦੀ ਜਨਮ ਦਾਤੀ ਹੋਣ ਦਾ ਮਾਣ ਪ੍ਰਾਪਤ ਹੈ। ਇਸੇ ਧਰਤੀ ਨੂੰ ਨੌਜਵਾਨ ਸ਼ਹੀਦ ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਲਾਲਾ ਲਾਜਪਤ ਰਾਏ, ਸੁਖਦੇਵ, ਰਾਜਗੁਰੂ, ਬਾਬਾ ਗੁਰਦਿਤ ਸਿੰਘ ਕਾਮਾਗਾਟਾ ਮਾਰੂ, ਬਾਬਾ ਸੋਹਣ ਸਿੰਘ ਭਕਨਾ ਵਰਗੇ ਸ਼ਹੀਦਾਂ ਤੇ ਵੀ ਮਾਣ ਹੈ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਆਪਣੀਆਂ ਕੀਮਤੀ ਜਿੰਦੜੀਆਂ ਦੇਸ਼ ਕੌਮ ਦੀ ਖਾਤਰ ਕੁਰਬਾਨ ਕਰ ਦਿਤੀਆਂ ਅਤੇ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਹਮੇਸ਼ਾਂ ਲਈ ਤੋੜ ਕੇ ਇਹ ਆਵਾਜ਼ ਬੁਲੰਦ ਕਰਦੇ ਹੋਏ ਆਜ਼ਾਦ ਕਰਵਾਇਆ।

**ਮੇਰਾ ਰੰਗ ਦੇ ਬਸੰਤੀ ਚੋਲਾ ਮਾਏ।**
**ਮੇਰਾ ਰੰਗ ਦੇ ਬਸੰਤੀ ਚੋਲਾ।**

***(ਭਗਤ ਸਿੰਘ)***

ਪ੍ਰਸਿੱਧ ਕਵਿਤਰੀ ਅੰਮ੍ਰਿਤਾ ਪ੍ਰੀਤਮ ਦੇ ਬੋਲ ਇਸ ਖ਼ੂਨ ਦੀ ਹੋਲੀ ਲਈ ਵਾਰਸ ਸ਼ਾਹ ਨੂੰ ਮੁਖ਼ਾਤਿਬ ਹਨ:

**ਅੱਜ ਆਖਾਂ ਵਾਰਸ ਸ਼ਾਹ ਨੂੰ ਕਿਤੇ ਕਬਰਾਂ ਵਿਚੋਂ ਬੋਲ**
**ਤੇ ਅੱਜ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ।**
**ਇਕ ਰੋਈ ਸੀ ਧੀ ਪੰਜਾਬ ਦੀ ਤੂੰ ਲਿਖ-ਲਿਖ ਮਾਰੇ ਵੈਣ**
**ਅੱਜ ਲੱਖਾਂ ਧੀਆਂ ਰੋਂਦੀਆਂ ਤੈਨੂੰ ਵਾਰਸਸ਼ਾਹ ਨੂੰ ਕਹਿਣ।**

ਪਰ ਅੱਜ ਸਾਨੂੰ ਲੋੜ ਹੈ ਇਹ ਜਾਨਣ ਦੀ ਕਿ ਆਜ਼ਾਦ ਭਾਰਤ ਦੇ ਨੌਜਵਾਨ ਆਪਣੇ ਵਿਰਸੇ ਨੂੰ ਭੁੱਲ ਕੇ ਕਿਧਰ ਨੂੰ ਤੁਰ ਪਏ ਹਨ? ਜੋ ਸਿੱਖੀ ਦਾ ਬੂਟਾ ਗੁਰੂ ਨਾਨਕ ਦੇਵ ਜੀ ਨੇ ਇਸ ਪੰਜਾਬ ਦੀ ਧਰਤੀ ਤੇ ਉਗਾਇਆ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਦੀ ਸਿਰਜਣਾ ਕਰਕੇ ਇਸ ਬੂਟੇ ਨੂੰ ਸਿੱਖੀ ਦੀ ਪਿਉਂਦ ਚਾੜ੍ਹ ਕੇ ਦਸਮ ਗੁਰੂ ਬਲਵਾਨ ਤੇ ਸੂਰਬੀਰ ਕੀਤਾ ਅਤੇ ਇਹ ਬਚਨ ਉਚਾਰਨ ਕੀਤੇ:

ਖ਼ਾਲਸਾ ਮੇਰੋ ਰੂਪ ਹੈ ਖਾਸ।
ਖ਼ਾਲਸੇ ਮਹਿ ਹੌ ਕਰੌ ਨਿਵਾਸ।
ਖ਼ਾਲਸਾ ਮੇਰੋ ਮੁਖ ਹੈ ਅੰਗਾ।
ਖ਼ਾਲਸੇ ਕੇ ਹੌ ਸਦ ਸਦਾ ਸੰਗਾ।
ਖ਼ਾਲਸਾ ਮੇਰੋ ਪਿੰਡ ਪਰਾਨ।
ਖ਼ਾਲਸਾ ਮੇਰੀ ਜਾਨ ਕੀ ਜਾਨ।

*(ਸਰਬ ਲੋਹ ਗ੍ਰੰਥ)*

ਪਰ ਇਹ ਖ਼ਾਲਸਾ ਉਸ ਸਮੇਂ ਤਕ ਹੀ ਖ਼ਾਲਸਾ ਹੈ ਜਦੋਂ ਤਕ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲ ਕੇ ਖੰਡੇ ਬ਼ਾਟੇ ਦਾ ਅੰਮ੍ਰਿਤ ਛਕ ਕੇ, ਪੰਜ ਬਾਣੀਆਂ ਦਾ ਨਿਤਨੇਮੀ ਬਣ ਕੇ, ਕੁਰਹਿਤਾਂ ਦਾ ਤਿਆਗ ਕਰਕੇ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਚਿੰਤਨ ਕਰਕੇ, ਗੁਰੂ ਦੀ ਹਜ਼ੂਰੀ ਵਿਚ ਪਹੁੰਚ ਕੇ, ਗੁਰਬਾਣੀ ਦਾ ਕੀਰਤਨ ਸੁਣਕੇ ਆਪਣੀ ਜਨਮ ਜਨਮਾਂਤਰਾਂ ਤੋਂ ਮਲੀਨ ਹੋਈ ਆਤਮਾ ਲਈ ਬਾਣੀ ਨੂੰ ਕੰਨਾਂ ਦੁਆਰਾ ਸੁਣ ਕੇ, ਰਸਨਾ ਨਾਲ ਨਾਮ ਜਪ ਕੇ ਆਪਣਾ ਜੀਵਨ ਉਸ ਸਤਿਗੁਰਾਂ ਦੇ ਭਾਣੇ ਨੂੰ ਮੰਨਦਾ ਹੋਇਆ ਹਰ ਸਮੇਂ ਉਸ ਪਰਮਾਤਮਾ ਦਾ ਸ਼ੁਕਰ ਗੁਜ਼ਾਰ ਹੁੰਦਾ ਹੈ। ਪਰ ਜਦੋਂ ਇਹ ਗੁਰਾਂ ਤੋਂ ਬੇਮੁੱਖ ਹੋ ਕੇ, ਆਪ ਹੁਦਰੀਆਂ ਕਰਕੇ ਨਸ਼ਿਆਂ ਦਾ ਸੇਵਨ ਕਰਕੇ ਪਰਮਾਤਮਾ ਵਲੋਂ ਬਖਸ਼ੇ ਹੋਏ ਕੇਸਾਂ ਅਤੇ ਦਾਹੜੀ ਦੇ ਰੋਮਾਂ ਨੂੰ ਕਟਵਾਉਂਦਾ ਹੈ ਜਾਂ ਆਪਣੇ ਬੁਢਾਪੇ ਨੂੰ ਛੁਪਾਉਣ ਲਈ ਦਾਹੜੀਆਂ ਨੂੰ ਕਈ ਤਰ੍ਹਾਂ ਦੇ ਰੰਗਣ ਚਾੜ੍ਹ ਕੇ ਕਾਲੀਆਂ ਕਰਦਾ ਹੈ ਜਾਂ ਝੂਠੇ ਭੇਖ ਦਾ ਦਿਖਾਵਾ ਕਰਕੇ ਧੋਖੇਬਾਜੀ ਹੇਰਾਫੇਰੀ ਅਤੇ ਝੂਠ ਦਾ ਸਹਾਰਾ ਲੈ ਕੇ ਲੋਕਾਂ ਨੂੰ ਗੁੰਮਰਾਹ ਕਰਦਾ ਹੈ ਤਾਂ ਅਜਿਹੇ ਸਿੱਖਾਂ ਬਾਰੇ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਕਹਿ ਕੇ ਚਪੇੜਾਂ ਮਾਰੀਆਂ ਹਨ :

ਜਬ ਇਹ ਗਹੈ ਬਿਪਰਨ ਕੀ ਰੀਤ।
ਮੈ ਨ ਕਰੋਂ ਇਨਕੀ ਪ੍ਰਤੀਤ।

*(ਸਰਬ ਲੋਹ ਗ੍ਰੰਥ)*

ਰਹਿਤ ਪਿਆਰੀ ਮੁਝ ਕਓ ਸਿੱਖ ਪਿਆਰਾ ਨਾਹਿ।

*(ਭਾਈ ਦੇਸਾ ਸਿੰਘ ਜੀ)*

ਭਾਈ ਗੁਰਦਾਸ ਜੀ ਵੀ ਅਜਿਹੇ ਲੋਕਾਂ ਬਾਰੇ ਆਪਣੀਆਂ ਵਾਰਾਂ ਵਿਚ ਕਥਨ ਕਰਦੇ ਹਨ :

ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ।
ਸਪੈ ਦੁਧ ਪੀਆਲੀਐ ਵਿਹੁ ਮੁਖਹੁ ਸਟੈ।

ਪਥਰੁ ਪਾਣੀ ਰਖੀਐ ਮਨਿ ਹਠੁ ਨ ਘਟੈ।
ਚੋਆ ਚੰਦਨੁ ਪਰਿਹਰੈ ਖਰੁ ਖੇਹ ਪਲਟੈ।
ਤਿਉ ਨਿੰਦਕ ਪਰ ਨਿੰਦਹੂ ਹਥਿ ਮੂਲਿ ਨ ਹਟੈ।
ਆਪਣ ਹਥੀਂ ਆਪਣੀ ਜੜ ਆਪ ਉਪਟੈ।

*(ਭਾਈ ਗੁਰਦਾਸ ਜੀ ਵਾਰ ੩੫ ਪਉੜੀ ੧)*

ਰਹਿਤ ਬਿਨਾ ਨਹਿ ਸਿਖ ਅਖਾਵੈ।
ਰਹਿਤ ਬਿਨਾ ਦਰਿ ਚੋਟਾਂ ਖਾਵੈ।

*(ਸਰਬ ਲੋਹ ਗ੍ਰੰਥ)*

ਸਿੱਖੀ ਨੂੰ ਪਤਿਤ ਕਰਨ ਲਈ ਅੱਜ ਸਾਡਾ ਸਮਾਜ ਵੀ ਕਾਫੀ ਹੱਦ ਤਕ ਜ਼ਿੰਮੇਵਾਰ ਹੈ। ਅੱਜ ਸ਼ਹਿਰਾਂ ਦੇ ਨੌਜਵਾਨਾਂ ਦੇ ਜੀਵਨ ਨੂੰ ਬਰਬਾਦ ਕਰਨ ਲਈ ਥਾਂ-ਥਾਂ ਤੇ ਸ਼ਰਾਬ ਦੇ ਠੇਕੇ ਖੁਲ੍ਹੇ ਹੋਏ ਹਨ ਕਿਉਂਕਿ ਸਾਡੀ ਸਰਕਾਰ ਨੂੰ ਸ਼ਰਾਬ ਤੋਂ ਕਰੋੜਾਂ ਦੀ ਆਮਦਨ ਹੁੰਦੀ ਹੈ। ਹਰ ਸਾਲ ਸ਼ਰਾਬ ਦੇ ਠੇਕਿਆਂ ਦੀ ਨਿਲਾਮੀ ਤੋਂ ਹੋਣ ਵਾਲੀ ਆਮਦਨ ਸਰਕਾਰ ਦੇ ਖਜ਼ਾਨਿਆਂ ਵਿਚ ਜਾਂਦੀ ਹੈ, ਇਸ ਲਈ ਸਰਕਾਰ ਨੂੰ ਦੇਸ਼ ਦੀ ਨੌਜਵਾਨ ਪੀੜ੍ਹੀ ਦੀ ਕੋਈ ਪ੍ਰਵਾਹ ਨਹੀਂ, ਸਿੱਖੀ ਅਤੇ ਪਤਿਤਪੁਣੇ ਦਾ ਕੋਈ ਖਿਆਲ ਨਹੀਂ। ਠੇਕੇਦਾਰ ਸ਼ਰਾਬ ਵਿਚ ਮਿਲਾਵਟ ਕਰਕੇ ਜੋ ਮਰਜ਼ੀ ਵੇਚਣ ਉਹਨਾਂ ਨੂੰ ਰੋਕਣ ਵਾਲਾ ਕੋਈ ਨਹੀਂ। ਇਸ ਤੋਂ ਇਲਾਵਾ ਸ਼ਹਿਰਾਂ ਵਿਚ ਗੁਰਸਿੱਖਾਂ ਨੂੰ ਗੁੰਮਰਾਹ ਕਰਨ ਦੇ ਹੋਰ ਵੀ ਯਤਨ ਹੋ ਰਹੇ ਹਨ। ਹਰ ਸ਼ਹਿਰ ਦੇ ਹਰ ਮੁਹੱਲੇ ਵਿਚ ਕੋਈ ਐਸੀ ਥਾਂ ਨਹੀਂ ਜਿਥੇ ਗੁਰਸਿੱਖੀ ਨੂੰ ਪਤਿਤ ਕਰਨ ਲਈ "ਬਿਊਟੀ ਪਾਰਲਰ" ਨਹੀਂ ਖੁਲ੍ਹੇ ਹੋਏ। ਇਹਨਾਂ ਬਿਊਟੀ ਪਾਰਲਰਾਂ ਵਿਚ ਸਾਡੇ ਨੌਜਵਾਨ ਜਾ ਕੇ ਆਪਣੇ ਰੋਮਾਂ ਦੀ ਬੇਅਦਬੀ ਕਰਵਾ ਕੇ ਆਪਣੀ ਦਾੜ੍ਹੀ ਅਤੇ ਮੁੱਛਾਂ ਦੀ ਸੈਟਿੰਗ ਕਰਵਾਉਂਦੇ ਹਨ। ਜਿਥੇ ਇਹ ਨੌਜਵਾਨ ਗੁੰਮਰਾਹ ਹੋ ਰਹੇ ਹਨ, ਉਥੇ ਅੱਜ ਸਾਡੀਆਂ ਨੌਜਵਾਨ ਧੀਆਂ ਭੈਣਾਂ ਵੀ ਪਿੱਛੇ ਰਹਿਣ ਵਿਚ ਆਪਣੀ ਹੱਤਕ ਸਮਝਦੀਆਂ ਹਨ। ਉਹ ਵੀ ਬਿਊਟੀ ਪਾਰਲਰਾਂ ਵਿਚ ਜਾ ਕੇ ਆਪਣੇ ਸਰੀਰ ਦੇ ਰੋਮਾਂ ਨੂੰ ਖਤਮ ਕਰਨਾ ਆਪਣੀ ਸ਼ਾਨ ਸਮਝਦੀਆਂ ਹਨ। ਆਪਣੇ ਰੂਪ ਨੂੰ ਭੜਕੀਲਾ ਬਣਾਉਣ ਲਈ ਉਹ ਕਈ ਤਰ੍ਹਾਂ ਦੇ ਖੁਸ਼ਬੂਦਾਰ ਤੇਲ ਅਤੇ ਕਰੀਮਾਂ ਵਰਤ ਕੇ ਆਪਣੇ ਸਰੀਰਾਂ ਨੂੰ ਲਚਕਦਾਰ ਅਤੇ ਸੁੰਦਰ ਬਣਾਉਂਦੀਆਂ ਹਨ। ਇਹ ਬੀਬੀਆਂ ਆਪਣੀਆਂ ਅੱਖਾਂ ਦੇ ਭਰਵੱਟਿਆਂ ਨੂੰ ਕਟਵਾ ਕੇ ਸੈੱਟ ਕਰਾਉਣ ਤੋਂ ਵੀ ਗੁਰੇਜ਼ ਨਹੀਂ ਕਰਦੀਆਂ। ਆਮ ਤੌਰ ਤੇ ਵੇਖਣ ਵਿਚ ਇਹ ਵੀ ਆਉਂਦਾ ਹੈ ਕਿ ਵਿਆਹ ਸ਼ਾਦੀਆਂ ਸਮੇਂ, ਅਨੰਦ ਕਾਰਜ ਦੀ ਰਸਮ ਤੋਂ ਪਹਿਲਾਂ ਲੜਕੀਆਂ ਨੂੰ ਬਿਊਟੀ ਪਾਰਲਰਾਂ ਵਿਚ ਲਿਜਾਇਆ ਜਾਂਦਾ ਹੈ ਅਤੇ ਰੂਪਕ ਪੱਖੋਂ ਉਥੇ ਝੂਠੇ ਗਹਿਣੇ ਅਤੇ ਝੂਠਾ ਹਾਰ ਸ਼ਿੰਗਾਰ ਕਰਕੇ ਲੜਕੀ ਨੂੰ ਫਿਰ ਅਨੰਦ ਕਾਰਜ ਦੀ ਰਸਮ ਲਈ ਲਿਆਂਦਾ

ਜਾਂਦਾ ਹੈ। ਅੱਜ ਇਸਤਰੀ ਦੀ ਇਹ ਹਾਲਤ ਬਣ ਚੁੱਕੀ ਹੈ, ਜਿਸ ਬਾਰੇ ਰਾਗ ਸੂਹੀ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ 762 ਅੰਗ ਉੱਪਰ 'ਕੁਚੱਜੀ' ਸਿਰਲੇਖ ਹੇਠ ਸਤਿਗੁਰਾਂ ਨੇ ਇੰਝ ਕਥਨ ਕੀਤਾ ਹੈ:

**ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ॥**
**ਸੇ ਵਸਤੂ ਸਹਿ ਦਿਤੀਆ ਮੈ ਤਿਨ ਸਿਉ ਲਾਇਆ ਚਿਤੁ ਜੀਉ॥**
**ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ॥**
**ਹਉ ਏਨੀ ਟੋਲੀ ਭੁਲੀਅਸੁ ਤਿਸ ਕੰਤ ਨ ਬੈਠੀ ਪਾਸਿ ਜੀਉ॥**
**ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ॥**
**ਸਾਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ॥**

ਗੁਰੂ ਜੀ ਨੇ ਇਸ ਝੂਠੇ ਹਾਰ ਸ਼ਿੰਗਾਰ ਦੀ 'ਆਸਾ ਦੀ ਵਾਰ' ਵਿਚ ਵੀ ਵਿਆਖਿਆ ਕੀਤੀ ਹੈ। ਪਾਤਸ਼ਾਹ ਦੇ ਬਚਨ ਹਨ ਕਿ ਪਰਮਾਤਮਾ ਨੂੰ ਵਿਸਾਰ ਕੇ ਇਹ ਹਾਰ ਸ਼ਿੰਗਾਰ ਸਭ ਕੂੜ ਦਾ ਹੀ ਪਸਾਰਾ ਹਨ। ਪਾਤਸ਼ਾਹ ਦਾ ਫੁਰਮਾਨ ਹੈ:

**ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ॥**

*(ਪੰਨਾ-੪੬੮)*

ਜਾਂ

**ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥**
**ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨਿ ਹੋਵਹਿ ਛਾਰ॥**

*(ਆਸਾ ਦੀ ਵਾਰ (ਪੰਨਾ-੪੬੪)*

ਅੱਜ ਦਾ ਨੌਜਵਾਨ ਪੱਛਮੀ ਸਭਿਅਤਾ ਦੇ ਅਸਰ ਹੇਠ ਆ ਕੇ ਆਪਣੇ ਆਪ ਨੂੰ ਭੁੱਲ ਕੇ ਆਪਣੇ ਅਸਲੀ ਸਭਿਆਚਾਰ ਤੋਂ ਵੀ ਕਾਫੀ ਪਰੇ ਚਲਾ ਗਿਆ ਹੈ। ਇਹ ਫੈਸ਼ਨ ਪ੍ਰਸਤੀ ਵਿਚ ਫਸ ਕੇ ਲੜਕੀਆਂ ਨੂੰ ਨਾਲ ਲੈ ਕੇ ਹੋਟਲਾਂ ਅਤੇ ਕਲੱਬਾਂ ਵਿਚ ਆਪਣੇ ਪੌਪ ਸੰਗੀਤ ਰਾਹੀਂ ਉਹਨਾਂ ਅਮੀਰ ਲੋਕਾਂ ਨੂੰ ਖੁਸ਼ ਕਰਦਾ ਹੈ ਜੋ ਰਾਤ ਨੂੰ ਸ਼ਰਾਬ ਦੇ ਨਸ਼ੇ ਵਿਚ ਲੜਖੜਾਉਂਦੇ ਮਸਤੀ ਵਿਚ ਆ ਕੇ ਇਹਨਾਂ ਨੌਜਵਾਨਾਂ ਦੇ ਗੀਤਾਂ ਨੂੰ ਸੁਣ ਕੇ ਸੰਗੀਤ ਨਾਲ ਹੀ ਨੱਚਦੇ ਹਨ ਅਤੇ ਗੀਤਕਾਰਾਂ ਤੋਂ ਪੈਸੇ ਵਾਰ ਕੇ ਉਹਨਾਂ ਨੂੰ ਖੁਸ਼ ਕਰਦੇ ਹਨ। ਜੋ ਵਿਸ਼ੇ ਵਿਕਾਰਾਂ ਦੀ ਗੱਲ ਸਾਡੇ ਬਜ਼ੁਰਗਾਂ ਅਤੇ ਸਾਡੀਆਂ ਮਾਵਾਂ ਰਾਹੀਂ ਗੁਪਤ ਰੱਖੀ ਜਾਂਦੀ ਸੀ, ਅੱਜ ਉਹ ਸ਼ਰੇਆਮ ਬਲਾਤਕਾਰਾਂ ਦੇ ਰੂਪ ਵਿਚ ਉਜਾਗਰ ਹੋ ਚੁੱਕੀ ਹੈ ਅਤੇ ਹਰ ਰੋਜ਼ ਅਖਬਾਰਾਂ ਵਿਚ ਆਮ ਤੌਰ ਤੇ ਇਹੋ ਜਿਹੀਆਂ ਖਬਰਾਂ ਹੀ ਵੇਖਣ ਨੂੰ ਮਿਲਦੀਆ ਹਨ। ਅੱਜ ਫਿਰ ਅਜਿਹੇ ਗੀਤਕਾਰ ਖੂਬ ਪੈਸਾ ਕਮਾ ਰਹੇ ਹਨ ਅਤੇ ਇਸ ਪੈਸੇ ਉਪਰ ਸਰਕਾਰ ਵਲੋਂ ਕੋਈ ਟੈਕਸ ਵੀ ਨਹੀਂ ਲਾਇਆ ਜਾ ਰਿਹਾ। ਅੱਜ ਕੱਲ੍ਹ ਵਿਆਹ ਸ਼ਾਦੀਆਂ ਦੀਆਂ ਰਸਮਾਂ,

ਨੂੰ ਰੰਗੀਨ ਬਣਾਉਣ ਲਈ ਤਕਰੀਬਨ ਇਹਨਾਂ ਗੀਤਕਾਰਾਂ ਨੂੰ ਸਪੈਸ਼ਲ ਸੱਦਾ ਦੇ ਕੇ ਬੁਲਾਇਆ ਜਾਂਦਾ ਹੈ।

ਅਜਿਹੇ ਮੌਕਿਆਂ ਤੇ ਪਹਿਲਾਂ ਇਸਤਰੀਆਂ ਅਤੇ ਨੌਜਵਾਨ ਲੜਕੀਆਂ ਸ਼ਾਮਿਲ ਨਹੀਂ ਸੀ ਹੁੰਦੀਆਂ ਪਰ ਅੱਜ ਕੋਈ ਵੀ ਪ੍ਰੋਗਰਾਮ ਇਹਨਾਂ ਦੀ ਹੋਂਦ ਤੋਂ ਬਿਨਾਂ ਅਧੂਰਾ ਜਾਪਦਾ ਹੈ। ਪਹਿਲਾਂ ਵਿਆਹਾਂ ਵਿਚ ਲੜਕੀਆਂ ਬਰਾਤ ਦੇ ਨਾਲ ਨਹੀਂ ਸੀ ਜਾਂਦੀਆਂ, ਪਰ ਅੱਜ ਕੱਲ੍ਹ ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਬਰਾਤ ਦੇ ਉਨੇ ਬੰਦੇ ਨਹੀਂ ਹੁੰਦੇ, ਜਿੰਨੀਆਂ ਲੜਕੀਆਂ ਅਤੇ ਇਸਤਰੀਆਂ ਹੁੰਦੀਆਂ ਹਨ।

ਹੁਣ ਅਸੀਂ ਆਪਣੇ ਵਿਰਸੇ ਨੂੰ ਭੁੱਲ ਕੇ ਧਾਰਮਿਕ ਪ੍ਰੋਗਰਾਮਾਂ ਦੇ ਨਾਂ ਵੀ ਬਦਲ ਦਿਤੇ ਹਨ। ਜਿਥੇ ਫਤਿਹਗੜ੍ਹ ਸਾਹਿਬ, ਚਮਕੌਰ ਸਾਹਿਬ ਵੱਡੇ ਅਤੇ ਛੋਟੇ ਸਾਹਿਬਜ਼ਦਿਆਂ ਦੀ ਯਾਦ ਵਿਚ ਤਿੰਨ ਦਿਨ ਕਵੀਸ਼ਰਾਂ ਅਤੇ ਢਾਡੀਆਂ ਦੀਆਂ ਬੀਰ ਰਸੀ ਵਾਰਾਂ ਨਾਲ ਭਰਪੂਰ ਸਭਾਵਾਂ ਹੁੰਦੀਆਂ ਸਨ ਉਥੇ ਅਸੀਂ ਸਭਾਵਾਂ ਦਾ ਨਾਮ ਬਦਲ ਕੇ ਫਹਿਤਗੜ੍ਹ ਸਾਹਿਬ ਦਾ ਮੇਲਾ ਜਾਂ ਇਸੇ ਤਰ੍ਹਾਂ ਅਨੰਦਪੁਰ ਸਾਹਿਬ ਦਾ ਮੇਲਾ ਕਹਿਣ ਲਗ ਪਏ ਹਾਂ। ਅੱਗੇ ਅਜਿਹੇ ਪਵਿੱਤਰ ਅਸਥਾਨਾਂ ਉਪਰ ਧਾਰਮਿਕ ਪ੍ਰੋਗਰਾਮਾਂ ਤੋਂ ਇਲਾਵਾ ਕੋਈ ਵੀ ਹੋਰ ਵਿਚਾਰਾਂ ਨਹੀਂ ਸੀ ਹੁੰਦੀਆਂ, ਪਰ ਹੁਣ ਤਾਂ ਅਜਿਹੇ ਪਵਿੱਤਰ ਅਸਥਾਨਾਂ ਉਪਰ ਵੱਖੋ-ਵੱਖ ਪਾਰਟੀਆਂ ਦੇ ਲੀਡਰਾਂ ਦੀਆਂ ਵੱਖੋ-ਵੱਖ ਕਾਨਫਰੰਸਾਂ ਹੁੰਦੀਆਂ ਹਨ ਅਤੇ ਇਹਨਾਂ ਕਾਨਫਰੰਸਾਂ ਵਿਚ ਕਈ ਗੀਤਕਾਰ ਵੀ ਸ਼ਾਮਿਲ ਹੁੰਦੇ ਹਨ ਜੋ ਲੋਕਾਂ ਦਾ ਦਿਲ ਪ੍ਰਚਾਵਾ ਕਰਦੇ ਹਨ ਤਾਂ ਕਿ ਲੋਕਾਂ ਦਾ ਵੱਧ ਤੋਂ ਵੱਧ ਇਕੱਠ ਹੋਵੇ ਅਤੇ ਲੀਡਰ ਆਪਣੇ ਵਿਚਾਰ ਇਹਨਾਂ ਇਕੱਠਾਂ ਵਿਚ ਚੰਗੀ ਤਰ੍ਹਾਂ ਪ੍ਰਗਟ ਕਰ ਸਕਣ।

ਅੱਜ ਦਾ ਨੌਜਵਾਨ "ਸਾਬਤ ਸੂਰਤ ਦਸਤਾਰ ਸਿਰਾ" ਵਾਲੀ ਤੁਕ ਨੂੰ ਭੁਲ ਕੇ ਆਪਣੀ ਦਸਤਾਰ ਨੂੰ ਸਿਊਣ ਪਾ ਕੇ ਬੰਨਣ ਵਿਚ ਆਪਣੀ ਸ਼ਾਨ ਸਮਝਦਾ ਹੈ। ਸਿਰਫ ਨੌਜਵਾਨ ਵੀਰ ਹੀ ਅਜਿਹਾ ਨਹੀਂ ਕਰਦੇ ਸਗੋਂ ਸਿੱਖੀ ਦਾ ਪ੍ਰਚਾਰ ਕਰਨ ਵਾਲੇ ਰਾਗੀ ਸਿੰਘ, ਗ੍ਰੰਥੀ ਸਿੰਘ ਅਤੇ ਪ੍ਰਚਾਰਕ ਵੀ ਆਪਣੀਆਂ ਦਸਤਾਰਾਂ ਨੂੰ ਸਿਊਣ ਪਾਉਣ ਤੋਂ ਗੁਰੇਜ਼ ਨਹੀਂ ਕਰਦੇ। ਇਹੀ ਕਾਰਨ ਹੈ ਕਿ ਅਸੀਂ ਇਕ ਮਿਕ ਹੋਣ ਦੀ ਜਗ੍ਹਾ ਇਕ ਛੱਤ ਹੇਠ ਰਹਿੰਦੇ ਹੋਏ ਵੀ ਕਦੇ ਵੀ ਇਕੱਠੇ ਸ਼ਾਂਤੀ ਨਾਲ ਨਹੀਂ ਬੈਠ ਸਕਦੇ।

ਸਾਡੇ ਘਰਾਂ ਵਿਚ ਤ੍ਰੇੜਾਂ ਪੈ ਗਈਆਂ ਹਨ। ਅਸੀਂ ਆਪਣੇ ਬਜ਼ੁਰਗਾਂ ਦੀ ਮੱਤ ਨੂੰ ਭੁੱਲ ਕੇ ਰਾਹ ਤੋਂ ਕੁਰਾਹੇ ਪੈ ਗਏ ਹਾਂ। ਪੱਛਮੀ ਸਭਿਅਤਾ ਦੇ ਅਸਰ ਹੇਠ ਆ ਕੇ ਹੀਰੇ ਵਰਗੇ ਜੀਵਨ ਨੂੰ ਕੌਡੀਆਂ ਦੇ ਭਾਅ ਗੁਆ ਰਹੇ ਹਾਂ। ਗੁਰਬਾਣੀ ਨੂੰ ਭੁੱਲ ਕੇ ਸਾਡੀ ਮੱਤ ਮੈਲੀ ਹੋ ਚੁੱਕੀ ਹੈ, ਜਿਸ ਬਾਰੇ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਕਥਨ ਕੀਤਾ ਹੈ:

ਭਰੀਐ ਮਤਿ ਪਾਪਾ ਕੈ ਸੰਗਿ॥ ਓਹ ਧੋਪੈ ਨਾਵੈ ਕੈ ਰੰਗਿ॥

*(ਪੰਨਾ-੪)*

ਜਾਂ

ਸਾਡੀ ਅੱਜ ਦੀ ਇਹ ਹਾਲਤ ਬਣ ਚੁੱਕੀ ਹੈ :

**ਸਕਲਿ ਮੋਮਨਾ ਕਰਤੂਤਿ ਕਾਫਰਾਂ।**

ਅੱਜ ਲੋੜ ਹੈ ਸਾਨੂੰ ਆਪਣਾ ਵਿਰਸਾ ਪਹਿਚਾਨਣ ਦੀ। ਖ਼ਾਲਸੇ ਦਾ ਤਿੰਨ ਸੌ ਸਾਲਾ ਸਿਰਜਣਾ ਦਿਵਸ ਮਨਾਇਆ ਹੋਇਆ ਤਾਂ ਹੀ ਸਫਲ ਮੰਨਿਆ ਜਾ ਸਕਦਾ ਹੈ ਜੇ ਅਸੀਂ ਉਪਰੋਕਤ ਵਿਚਾਰਾਂ ਨੂੰ ਸਮਝਣ ਦੀ ਕੋਸ਼ਿਸ਼ ਕਰੀਏ ਅਤੇ ਗੁਰੂ ਨਾਨਕ ਸਾਹਿਬ, ਕਲਗੀਧਰ ਪਾਤਸ਼ਾਹ ਦੇ ਪੂਰਨਿਆਂ ਨੂੰ ਸਾਕਾਰ ਕਰਨ ਦੀ ਕੋਸ਼ਿਸ਼ ਕਰੀਏ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਚਾਨਣ ਵਿਚ ਆਪਣੇ ਆਪੇ ਨੂੰ ਪਛਾਣੀਏ ਕੇ, ਜਿਸ ਬਾਰੇ ਗੁਰੂ ਜੀ ਦਾ ਸਾਡੇ ਲਈ ਫੁਰਮਾਨ ਹੈ :

**ਮਨਿ ਤੂ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ॥**

*(ਪੰਨਾ-੪੪੧)*

ਸਾਡਾ ਸਭ ਦਾ ਫਰਜ਼ ਹੈ ਕਿ ਬਾਣੀ ਤੋਂ ਸੇਧ ਲੈ ਕੇ ਬਾਣੀ ਸੁਣ ਕੇ, ਬਾਣੀ ਪੜ੍ਹ ਕੇ, ਬਾਣੀ ਤੇ ਵਿਚਾਰ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਦੱਸੇ ਮਾਰਗ ਅਨੁਸਾਰ ਚਲ ਕੇ ਜੀਵਨ ਸਫਲਾ ਕਰੀਏ। ਸਾਡਾ ਮਨੁੱਖਾ ਜੀਵਨ ਤਾਂ ਹੀ ਸਫਲ ਅਤੇ ਸਚਖੰਡ ਵਿਚ ਪ੍ਰਵਾਨ ਹੋ ਸਕਦਾ ਹੈ ਜੇ ਅਸੀਂ ਸਚਿਆਰੇ ਬਣ ਕੇ ਸ਼ੇਖ ਫਰੀਦ ਜੀ ਦੇ ਬੋਲਾਂ ਤੋਂ ਸਿੱਖਿਆ ਲੈ ਸਕੀਏ:

**ਬੋਲੀਐ ਸਚਿ ਧਰਮਿ ਝੂਠਿ ਨ ਬੋਲੀਐ**
**ਜੋ ਗੁਰ ਦਸੈ ਵਾਟਿ ਮੁਰੀਦਾ ਜੋਲੀਐ॥**

*(ਪੰਨਾ-੪੮੮)*

